# EDUCATION DEPARTMENT PUNJAB.

## PUNJABI MIDDLE COURSE, I.

## ਮਿਡਲ ਕੋਰਸ ਪਹਿਲਾ ਹਿੱਸਾ



RAI SAHIB M. GULAB SINGH & SONS.
Mufid-i-Am Press
LAHORE.

8th Edition. 1918. Price 0-6-2

# ਤਤਕਰਾ ਮਿਡਲ ਕੋਰਸ ਦੇ ਪਹਿਲੇ ਹਿੱਸੇ ਦਾ

## ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਆਦਿ ਵਿਚੋਂ



## ਸੂਰਜ ਦਾ ਵਰਨਨ

ਸਿਖਿਆ
११

# ਮਿਡਲ ਕੋਰਸ

( ਪਹਿਲਾ ਹਿੱਸਾ )

—o—

## ਕਾਠ ਦੀ ਘੜੀ ਬਣਾਉਣ ਵਾਲੇ ਮੁੰਡੇ ਦਾ ਹਾਲ

ਜਦ ਤਾਮਸ ਕੀਨ ਨੂੰ ਪਹਿਲੇ ਪਹਿਲ ਇੱਕ ਚੱਕੂ ਮਿਲਿਆ ਤਾਂ ਉਹ ਬੜਾ ਲੈਹਰ ਵਿੱਚ ਆਇਆ, ਕਿਉਂ ਜੋ ਚਾਕੂ ਬੜਾ ਖਰਾ ਅਤੇ ਨਵਾਂ ਸੀ ਅਤੇ ਉਸਨੇ ਆਪੇ ਹਿੰਮਤਨਾਲ ਪੈਸੇ ਜੋੜਕੇ ਮੁੱਲ ਲਿਆ ਸੀ। ਉਸ ਚੱਕੂਦੇ ਦੋ ਛੋਟੇ ਫਲਸਾਨ ਜੋ ਤਿੱਖੇ, ਲਿਸ਼ਕਦੇ ਅਤੇ ਸ਼ਰਤੀ ਸਨ ਅਤੇ ਇੱਕ ਵੱਡਾ ਫਲ ਸੀ ਅਤੇ ਤਾਮਸ ਉਹਨੂੰ ਸਲਾਹੁੰਦਾ ਨ ਥਕਦਾ ਸੀ॥

ਹੁਨ ਕਈਆਂ ਮੁੰਡਿਆਂ ਦਾ ( ਬੁੱਧੂਆਂ ਦਾ ) ਦਸਤੂਰ ਹੈ ਕਿ ਨਵੇਂ ਚੱਕੂ ਨੂੰ ਪਰਤਾਉਣ ਲਈ ਉਹ ਆਪਣੀਆਂ ਅੰਗੁਲੀਆਂ ਵੱਢ ਲੈਂਦੇ ਹਨ, ਪਰ ਐਥੇ ਇੱਹ ਡਰ ਨਾ ਸਾ ਕਿ ਤਾਮਸ ਕੋਈ ਐਹੋ ਜੇਹੀ ਗੱਲ ਕਰੇਗਾ॥

ਸਮਿੱਥ ਨਾਮੀ ਤਰਖਾਨ ਨੇ ਉਸਨੂੰ ਇੱਕ ਲੱਕੜੀ ਦਾ ਵੋਟਾ ਦਿੱਤਾ ਜਿਸ ਵਿੱਚੋਂ ਉਸਨੇ ਇੱਕ ਬੜੀ ਸੋਹਨੀ ਨਿੱਕੀ ਜਿਹੀ ਬੇੜੀ ਬਣਾਈ, ਜੋ ਬੜੀ ਚੰਗੀ ਤਰ੍ਹਾਂ ਚੱਪੇ ਤੋਂ ਬਿਨਾਂ ਹੀ ਪਾਣੀ ਪੁਰ ਤਰਦੀ ਸੀ। ਇਹ ਖਿਡੌਨਾ ਉਸਨੇ ਇੱਕ ਗਰੀਬ ਲੂਲ੍ਹੇ ਮੁੰਡੇ ਨੂੰ ਸੁਗਾਤ ਦਿੱਤਾ ਜੋ ਕੋਲ ਹੀ ਰਹਿੰਦਾ ਸਾ, ਅਤੇ ਉਹ ਲੂਲ੍ਹਾ ਮੁੰਡਾ ਬੜਾ ਪ੍ਰਸੰਨ ਹੋਇਆ॥

ਤਾਮਸ ਨੇ ਕਈ ਅਨੋਖੀਆਂ ਚੀਜਾਂ ਕਾਠ ਦੀਆਂ ਆਪਣੇ ਚਾਕੂ ਨਾਲ ਬਨਾਈਆਂ ਅਤੇ ਸਮਿੱਥ ਤਰਖਾਨ ਜੋ ਡਾਢੇ ਚੰਗੇ ਸੁਭਾਉ ਵਾਲਾ ਅਤੇ ਸੱਚਾ ਸੀ। ਬਾਹਲਾ ਉਹਨੂੰ ਆਪਨੀ ਛੈਣੀ ਜਾਂ ਵੇਤੀ ਮੰਗਵੀਂ ਦੇ ਦੇਂਦਾ, ਜਾਂ ਉਹਨੂੰ ਕੁਝ ਮੇਖਾਂ ਹੀ ਚਾ ਦੇਂਦਾ। ਬਾਹਲਾ ਤਾਮਸ ਸਮਿੱਥ ਦੀ ਹੱਟੀ ਹੀ ਵਿਖਾਲੀ ਦੇਂਦਾ। ਕਦੇ ਕਦੇ ਉਹ ਪੁੱਛਦਾ, ਸਮਿੱਥ ਸਾਹਿਬ ਜੀ ਕਿਰਪਾ ਕਰਕੇ ਹਥੌੜਾ ਤਾਂ ਮੰਗਵਾ ਦਿਓ। ਸਮਿੱਥ ਕਹਿੰਦਾ, ਤਾਮਸਾ ਜੇ ਚਾਹੇਂ ਤਾਂ ਦੋ ਲੈ, ਹੁਣ ਕਰਨ ਕੀ ਲੱਗਾ ਹੈਂ?

ਕਈ ਵੇਰ ਕਿਸੇ ਤਰ੍ਹਾਂ ਦਾ ਕੰਮ ਹੁੰਦਾ, ਕਈ ਵੇਰ ਕਿਸੇ ਤਰ੍ਹਾਂ ਦਾ, ਜਿਹਾਕੁ ਕਦੇ ਸਹੇ ਖਾਨੇ ਦਾ ਨਵਾਂ ਬੂਹਾ ਹੀ ਬਣਾਉਣਾ ਹੁੰਦਾ, ਕਦੇ ਟੁੱਟੀ ਹੋਈ ਤਾਕ

ਉੱਤੇ ਪੱਚਰ ਹੀ ਲਾਉਣੀ ਹੁੰਦੀ, ਜਾਂ ਕੋਈ ਚੌਕੀ ਜਾਂ ਹੋਰ ਕੋਈ ਕੰਮ ਆਉਣ ਵਾਲੀ ਸ਼ੈ ਬਣਾਉਂਦਾ। ਇੱਕ ਦਿਨ ਉਹ ਆਕੇ ਕੇਹਣ ਲੱਗਾ ਕਿ ਜੀ ਮੈਨੂੰ ਆਪਣੇ ਦੋ ਤਿੰਨ ਹਥਿਆਰ ਤਾਂ ਦਿਓ। ਸਮਿੱਥ ਉਹਦੇ ਵੱਲ ਅੱਖਾਂ ਪਾੜ ਪਾੜ ਕੇ ਵੇਖਣ ਲੱਗਾ ਅਤੇ ਪੁੱਛਿਆ ਸੁ, ਕਿਉਂ ਤਾਮਸ ਅੱਜਕੀ ਹੋਣਲੱਗਾ ਹੈ? ਤਾਮਸ ਦਾ ਮੂੰਹ ਲਾਲ ਹੋਗਿਆ।

ਤਾਮਸ ਬੋਲਿਆ, ਸਮਿੱਥ ਸਾਹਿਬ ਜੀ ਜਰੂਰ ਦੱਸਾਂ ? ਜੇ ਤੁਸੀਂ ਮੰਨੋਂ ਤਾਂ ਮੇਰਾ ਦਿਲ ਤਾਂ ਦੱਸਣ ਨੂੰ ਨਹੀਂ ਕਰਦਾ। ਸਮਿੱਥ ਬੜਾ ਹਰਾਨ ਹੋਕੇ ਬੋਲਿਆ, ਸੁਖ, ਜੇ ਕੋਈ ਭੇਤ ਦੀ ਗੱਲ ਹੈ ਤਾਂ ਮੈਂ ਕਾਹਨੂੰ ਪੁੱਛਣੀ ਹੈ। ਤਾਮਸ ਨੇ ਕਿਹਾ ਸਮਿੱਥ ਸਾਹਿਬ ਜੀ ਭੇਤ ਦੀ ਗੱਲ ਹੈ, ਪਰ ਕੁਝ ਵਿਸਵਾਸ ਨ ਕਰੋ, ਸਮਿੱਥ ਨੇ ਉੱਤਰ ਦਿੱਤਾ, ਹੱਛਾ ਤਾਮਸ, ਸੱਚ ਪੁੱਛੇਂ ਤਾਂ ਮੈਂ ਤੇਰਾ ਵਿਸਾਹ ਕਰਦਾ ਹਾਂ॥

ਤਾਮਸ ਨੇ ਥੋੜਾ ਜਿਹਾ ਸਿਰ ਹਿਲਾਇਆ ਅਤੇ ਖੁਸ਼ੀ ਨਾਲ ਮੁਸਕੜਾਇਆ ਅਤੇ ਸਾਰੇ ਹਥਿਆਰ ਕੱਠੇ ਕਰਕੇ ਪਰਸੰਨ ਹੋ ਦੌੜ ਗਿਆ। ਜਦ ਉਹ ਘਰ ਪੁੱਜਾ ਤਾਂ ਪਿਛਵਾੜੇ ਵੇਹੜੇ ਵਿੱਚ ਇੱਕ ਝੁੱਗੀ ਸੀ ਉੱਥੇ ਚੋਰੀ ਚੋਰੀ ਜਾ ਬੈਠਾ ਅਤੇ ਕੂੜੇ ਕਰਟ ਨੂੰ ਚੰਗੀ ਤਰ੍ਹਾਂ

ਹੂੰਝਕੇ ਉਸ ਨੇ ਇੱਕ ਕਾਠ ਦੀ ਘੜੀ ਕੱਢੀ, ਜੋ ਕੁਝ ਸਿੱਧ ਪੱਧਰੀ ਹੀ ਬਣਾਈ ਹੋਈ ਸੀ ॥

ਉਸ ਨੇ ਇਹ ਸਾਰੀ ਆਪੇ ਹੀ ਲੱਕੜ ਦੀ ਬਣਾਈ ਸੀ, ਅਤੇ ਐਉਂ ਉਸ ਨੇ ਇਹ ਕੰਮ ਕੀਤਾ ਸੀ ਕਿ ਉਸਦੀ ਮਾਂ ਕੋਲ ਇੱਕ ਘੜੀ ਸੀ, ਜਿਸਨੂੰ ਡੱਚ ਕਲਾਕ ਕਹਿੰਦੇ ਹਨ, ਜੋ ਬਾਹਲਾ ਵਿਗੜੀ ਰਹਿੰਦੀ ਸੀ। ਇੱਕ ਦਿਨ ਜਦ ਉਸਨੇ ਘੜੀ ਸਾਜ ਨੂੰ ਘੜੀ ਠੀਕ ਕਰਨ ਲਈ ਸੱਦਿਆ, ਤਾਂ ਤਾਮਸ ਧਜ਼ਾਨ ਦੇ ਕੇ ਤਾੜਦਾ ਰਿਹਾ, ਭਈ ਕਾਰੀਗਰ ਕੀ ਕੀ ਕਰਦਾ ਹੈ। ਥੋੜੇ ਚਿਰ ਪਿੱਛੋਂ ਘੜੀ ਨੂੰ ਫੇਰ ਠੀਕ ਕਰਾਉਣ ਦੀ ਲੋੜ ਪਈ ਅਤੇ ਤਾਮਸ ਨੇ ਮਾਂ ਨੂੰ ਇਹ ਕਹਿਕੇ ਹਰਾਨ ਕਰ ਦਿੱਤਾ, ਕਿ ਅੱਮਾਂ ਜੇ ਮੇਰੇ ਉੱਤੇ ਵਿਸਾਹ ਕਰੇਂ ਤਾਂ ਮੈਂ ਬਣਾ ਸਕਦਾ ਹਾਂ। ਪਹਿਲੇ ਤਾਂ ਉਹ ਕੁਝ ਡਰ ਗਈ ਪਰ ਛੇਕੜ ਨੂੰ ਮੰਨ ਗਈ ਅਤੇ ਮੁੰਡੇ ਨੇ ਕੰਮ ਅਜੇਹਾ ਚੰਗਾ ਕੀਤਾ ਕਿ ਘੜੀ ਬਹੁਤ ਚਿਰ ਤਕ ਚਲਦੀ ਰਹੀ॥

ਉਹਦੀ ਚਤੁਰਾਈ ਦੇਖ ਕੇ ਗੁਆਂਢੀ ਬੜੇ ਹਰਾਨ ਹੋ ਗਏ, ਅਤੇ ਕਹਿਣ ਲੱਗੇ ਭਈ ਅਸਾਂ ਆਪਣੀਆਂ ਵਿਗੜੀਆਂ ਹੋਈਆਂ ਘੜੀਆਂ ਘੜੀ ਸਾਜ਼ ਕੋਲ ਕਿਉਂ ਲਿਜਾਣੀਆਂ ਹਨ, ਅਸੀਂ ਤਾਂ ਤਾਮਸ

ਕੋਲੋਂ ਹੀ ਠੀਕ ਕਰਾ ਲਿਆ ਕਰਾਂਗੇ। ਛੇਤੀ ਹੀ ਦੋ ਤਿੰਨ ਘੜੀਆਂ ਤਾਮਸ ਦੇ ਹਵਾਲੇ ਹੋਈਆਂ ਅਤੇ ਉਸਨੇ ਉਨ੍ਹਾਂ ਸਾਰੀਆਂ ਨੂੰ ਰਾਸ ਕਰ ਦਿੱਤਾ। ਤਦ ਉਹਨੂੰ ਇਹ ਸੁੱਝੀ, ਕਿ ਮੈਂ ਆਪਣੀ ਇੱਕ ਘੜੀ ਬਣਾ ਸਕਾਂਗਾ ਅਤੇ ਇਵੇਂ ਹੀ ਉਹ ਝੁੱਗੀ ਵਿੱਚ ਕੰਮ ਪਿਆ ਕਰਦਾ ਸੀ॥

ਬਹੁਤ ਸਾਰੇ ਨਹੀਂ ਬੀਤੇ ਸਨ ਜੋ ਘੜੀ ਬਣ ਕੇ ਤਿਆਰ ਹੋ ਗਈ, ਸੱਚ ਮੁੱਚ ਦੀ ਘੜੀ ਜੋ ਦਿਨ ਦਾ ਵਖਤ ਦਸਦੀ ਸੀ। ਜਦ ਸਮਿੱਥ ਨੇ ਪਹਿਲੇ ਪਹਿਲੇ ਉਹ ਵੇਖੀ, ਤਾਂ ਆਨੰਦ ਦਾ ਜੈਕਾਰਾ ਬੁਲਾ-ਇਆ ਅਤੇ ਕਹਿਣ ਲੱਗਾ, ਹੇ ਤਾਮਸ! ਤੂੰ ਧੰਨ ਹੈਂ, ਤੂੰ ਜਰੂਰ ਕੁਝ ਨ ਕੁਝ ਬਣ ਰਹੇਂਗਾ, ਤੂੰ ਸੰਸਾਰ ਵਿੱਚ ਕੋਈ ਅਜਿਹਾ ਕੰਮ ਕਰੇਂਗਾ ਜਿਸਦਾ ਅਸੀਂ ਸਾਰੇ ਮਾਨ ਕਰਾਂਗੇ, ਤੇਰੇ ਵਿੱਚ ਸੱਚ ਮੁੱਚ ਕਾਰੀਗਰਾਂ ਜੇਹੀ ਚਤੁ-ਰਾਈ ਹੈ॥

ਸਮਿੱਥ ਨੇ ਇਹ ਭੇਤ ਬਹੁਤ ਚਿਰ ਤਕ ਲੁਕਾ ਨਾ ਰੱਖਿਆ। ਉਹਨੇ ਇੱਕ ਬੜੇ ਭਾਰੇ ਕਾਰਖਾਨੇ ਦੇ ਮੈਨੇਜਰ ਨਾਲ ਇਹ ਗੱਲ ਕੀਤੀ ਅਤੇ ਉਸ ਸਾਹਿਬ ਨੇ ਤਾਮਸ ਨਾਲ ਮੁਲਾਕਾਤ ਕੀਤੀ। ਇਸ ਥੋਂ ਬਣਿਆ ਕੀ? ਬਣਿਆ ਇਹ ਕਿ ਤਾਮਸ ਨੂੰ ਸ਼ਗਿਰਦ ਰੱਖ

ਲਿਓ ਨੇ, ਅਤੇ ਉਹ ਛੇਤੀ ਵਧਦਾ ਗਿਆ । ਉਹਨੇ ਕਾਰਖਾਨੇ ਦੀ ਕਲਾ ਵਿੱਚ ਕਈ ਵਾਧੇ ਘਾਟੇ ਕਰਕੇ ਉਸਨੂੰ ਸੁਆਰਿਆ, ਬਹੁਤ ਧਨ ਖੱਟਿਆ ਅਤੇ ਬੜਾ ਮਸ਼ਹੂਰ ਆਦਮੀ ਹੋਇਆ ॥

---

# ਗ੍ਰੇਸ ਡਾਰਲਿੰਗ ਦੀ ਕਹਾਨੀ

## ਪਹਿਲਾ ਭਾਗ

ਪੰਜਵੀਂ ਸਿਤੰਬਰ ਸੰਨ ੧੮੩੮ਈ: ਨੂੰ ਬੁੱਧਵਾਰ ਸੰਧਯਾ ਦੇ ਵੇਲੇ, ਫ਼ਾਰਫ਼ਰ ਸ਼ਾਯਰ ਨਾਮੇ ਜਹਾਜ ਹਲ ਨਗਰ ਥੋਂ ਲੋਹਾ ਲੱਦ ਕੇ ਡੰਡੀ ਨਗਰ ਵੱਲ ਟੁਰਿਆ। ਦਿਨ ਬਹੁਤ ਖਰਾ ਲੱਗਾ ਸਾ ਅਤੇ ਦੱਖਣ ਵੱਲੋਂ ਮੱਠੀ ਮੱਠੀ ਪੌਣ ਪਈ ਵਗਦੀ ਸੀ, ਪਰ ਵੀਰਵਾਰ ਰੁੱਤ ਬਿਲ-ਕੁਲ ਵੱਟ ਗਈ ਅਤੇ ਅੱਧੀ ਰਾਤ ਨੂੰ ਪੱਛਮ ਅਤੇ ਉੱਤਰ ਦੇ ਵਿਚਕਾਰਲੇ ਪਾਸੇ ਵੱਲ ਵਾਉ ਦੇ ਫਿਰ ਜਾਣ ਕਰਕੇ ਸਾਰੇ ਉੱਤਰੀ ਕੰਢੇ ਦੇ ਗਿਰਦ ਬੜਾ ਭਯਾਨਕ ਤੂਫ਼ਾਨ ਪਿਆ ਮਚਦਾ ਸਾ ॥

ਸੱਤਵੀਂ ਤਰੀਕ ਬੁੱਧਵਾਰ ਸਵੇਰੇ ਇੱਕ ਇੱਕ-ਥੰਮੇ ਜਹਾਜ ਨੇ ਜੋ ਮਾਂਟ੍ਰੋਜ਼ ਥੋਂ ਸੌਥ ਸ਼ੀਲ-ਡਜ਼ ਨੂੰ ਜਾਂਦਾ ਸਾ, ਵੱਡੀਆਂ ਵੱਡੀਆਂ ਲਹਿਰਾਂ ਨਾਲ ਟਾਕਰਾ ਕਰਦੀ ਇੱਕ ਬੇੜੀ ਡਿੱਠੀ। ਮਲੂਮ ਹੁੰਦਾ ਸੀ ਕਿ ਇਹ ਹੁਣੇ ਡੁੱਬੀ ਕਿ ਡੁੱਬੀ। ਉਹ ਜਹਾਜ਼ ਬਚਾਉਣ ਵਾਸਤੇ ਗਿਆ ਅਤੇ ਸਮੁੰਦਰ ਭਾਵੇਂ ਠਾਠਾਂ ਪਿਆ ਮਾਰਦਾ ਸੀ, ਉਸਨੇ ਛੋਟੀ ਬੇੜੀ ਦੇ ਮਨੁੱਖਾਂ ਨੂੰ ਜਹਾਜ਼ ਪੁਰ ਚੜ੍ਹਾ ਹੀ ਲੀਤਾ॥

ਉਹ ਸੱਤ ਜਨੇ ਸਨ ਅਤੇ ਉਨ੍ਹਾਂ ਨੂੰ ਇਹੀਓ ਯਕੀਨ ਸੀ ਕਿ ਫ਼ਾਰਫ਼ਰ ਸ਼ਾਯਰ ਦਿਆਂ ਮੁਸਾਫ਼ਰਾਂ ਅਤੇ ਜਹਾਜ਼ ਵਾਲਿਆਂ ਮਲਾਹਾਂ ਵਿੱਚੋਂ ਨਿਰੇ ਅਸੀਂ ਹੀ ਬਚੇ ਹਾਂ, ਕਿਉਂ ਜੋ ਉਹ ਜਹਾਜ਼ ਫ਼ਾਰਨ ਟਾਪੂਆਂ ਵਿੱਚੋਂ ਇੱਕ ਲਾਂਗਸਟਨ ਨਾਮੇ ਟਾਪੂ ਪੁਰ ਨਸ਼ਟ ਹੋਇਆ ਪਿਆ ਸੀ॥

ਅਜੇ ਜਹਾਜ਼ ਹੰਬਰ ਵਿੱਚ ਹੀ ਸੀ ਅਤੇ ਹਲ ਥੋਂ ਵੀਹ ਮੀਲ ਬੀ ਨਹੀਂ ਗਿਆ ਸੀ, ਕਿ ਉਹਦਾ ਇੱਕ ਬਾਇਲਰ (ਭਾਫ਼ਦਾਨ) ਚੋਂਦਾ ਨਿਕਲਿਆ; ਪਰ ਕਪ੍ਤਾਨ ਕਹੇ ਮੈਂ ਨਹੀਂ ਮੁੜਣਾ। ਵੱਸ ਕਰਾਈ ਉਸਨੇ ਉਸਨੂੰ ਗੰਢਿਆ ਤੁੱਪਿਆ ਅਤੇ ਜਹਾਜ਼ ਅੱਗੇ ਤੁਰ

ਪਿਆ, ਪਰ ਬੜੀ ਹੌਲੀ ਹੌਲੀ। ਫ਼ਾਰਨ ਵਾਪੂਆਂ ਅਤੇ ਬਲ ਦੇ ਵਿਚਕਾਰੋਂ ਵੀਰਵਾਰ ਦੀਆਂ ਤ੍ਰਿਕਾਲਾਂ ਤੱਕ ਨਾ ਲੰਘਿਆ॥

ਜਦੋਂ ਝੱਖੜ ਵਗਣ ਲੱਗਾ, ਤਾਂ ਛੇਕ ਅੱਗੇ ਨਾਲੋਂ ਭੀ ਵਧ ਗਿਆ ਅਤੇ ਬੜੀ ਛੇਤੀ ਹੀ ਬਾਕੀ ਦੇ ਦੋਹਾਂ ਬਾਇਲਰਾਂ ਵਿੱਚ ਵੀ ਛੇਕ ਨਜ਼ਰ ਆਏ। ਜਿੰਨੇ ਚਿਰ ਵਿੱਚ ਉਹ ਪਾਣੀ ਨਲਕੇਨਾਲ ਬਾਹਰ ਕੱਢਦੇ ਸਨ ਓਨੇ ਚਿਰ ਵਿੱਚ ਹੀ ਛੇਕਾਂ ਰਾਹੀਂ ਓਨਾਂ ਹੀ ਪਾਣੀ ਮੁੜ ਅੰਦਰ ਚਲਿਆ ਜਾਂਦਾ ਸੀ। ਐਉਂ ਓਹ ਥਾਂ ਭਾਫ਼ ਅਤੇ ਤੱਤੇ ਪਾਣੀ ਨਾਲ ਐਸੀ ਭਰ ਗਈ ਜੋ ਅੱਗ ਭਖਾਉਣ ਵਾਲੇ ਅੱਗ ਤੀਕ ਨਾ ਪੁਜ ਸੱਕੇ॥

ਵੇਰ, ਬੀ ਅਗਨਬੋਟ ਹੱਥ ਪੈਰ ਮਾਰ ਮਾਰ ਅੱਗੇ ਚਲਦਾ ਗਿਆ ਪਰ ਬੜੇ ਜਤਨਾਂ ਨਾਲ, ਕਿਉਂਜੋ ਸਮੁੰਦਰ ਇਸ ਵੇਲੇ ਬੜਾ ਚੜ੍ਹ ਆਇਆ ਹੋਯਾ ਸਾ। ਅੱਧੀ ਰਾਤ ਨੂੰ ਉਹ ਸੈਂਟ ਐਬਜ਼ ਹੈਡ ਨਾਮੇ ਰਾਹ ਥੋਂ ਕੁਝ ਵਿੱਥ ਪੁਰ ਸਨ, ਕਿ ਇੰਜਨ ਵਾਲਿਆਂ ਨੇ ਰਪੋਟ ਕੀਤੀ ਕਿ ਇੰਜਨ ਚੱਲਣੋਂ ਰਹਿ ਗਏ ਹਨ। ਜਹਾਜ਼ ਲਚਾਰ ਹੋਕੇ ਲਹਿਰਾਂ ਉੱਪਰ ਹੁਲਾਰੇ ਖਾਣ ਲੱਗਾ ਅਤੇ ਪਥਰੇਲਾ ਕੰਢਾ ਭੀ ਦੂਰ ਨਾ ਸਾ॥

ਪਾਲ ਤਾਨ ਦਿੱਤੇ ਅਤੇ ਜਹਾਜ਼ ਨੂੰ ਘੁਮਾ ਦਿੱਤੋ ਨੇ, ਜਿਸ ਥੀਂ ਓਹ ਵਾਉ ਦੇ ਜ਼ੋਰ ਨਾਲ ਵਹਿੰਦਾ ਚਲਿਆ ਜਾਵੇ ਅਤੇ ਖਿੰਘਰਾਂ ਥੋਂ ਬਚਿਆ ਰਹੇ, ਪਰ ਜੁਆਰ ਭਾਟਾ ਦੱਖਣ ਵੱਲ ਨੂੰ ਪਿਆ ਵਗਦਾ ਸਾ, ਇਸ ਕਰ ਕੇ ਝੱਖੜ ਅਤੇ ਜੁਆਰ ਭਾਟੇ ਨਾਲ ਜਹਾਜ਼ ਭੀ ਛੇਤੀ ਛੇਤੀ ਵਹ ਪਿਆ। ਮੋਹਲੇ ਧਾਰ ਮੀਂਹ ਪਿਆ ਵਸਦਾ ਸੀ ਅਤੇ ਝੱਖੜਦੇ ਹੁੰਦਿਆਂ ਬੀ ਸੰਘਣੀ ਧੁੰਦ ਪਈਹੋਈਸੀ॥

ਕੋਈ ਤਿੰਨਕੁ ਬਜੇ ਕੰਢਿਆਂ ਨਾਲ ਖਹਿੰਦੀਆਂ ਲੈਹਰਾਂ ਦੀ ਅਵਾਜ ਥੋੜੀ ਦੂਰ ਅਗਾਂਹ ਸੁਣੀ ਅਤੇ ਉੱਸੇ ਵੇਲੇ ਖੱਬੇ ਪਾਸੇ ਚਾਨਣ ਦਿੱਸਿਆ, ਜੋ ਹਨੇਰੇ ਵਿੱਚੋਂ ਮੱਧਮ ਹੋ ਕੇ ਪਿਆ ਆਉਂਦਾ ਸੀ। ਤਦ ਜਹਾਜ਼ ਵਾਲਿਆਂ ਨੂੰ ਪਤਾ ਲੱਗਾ ਕਿ ਅਸੀਂ ਫ਼ਾਰਨ ਟਾਪੂਆਂ ਵਿੱਚੋਂ ਇੱਕ ਟਾਪੂ ਪੁਰ ਧੱਕੀਦੇ ਚਲੇ ਜਾਂਦੇਹਾਂ॥

ਹੁਣ ਇਹ ਟਾਪੂ ਨਾਰਥੰਬਰਲੈਂਡ ਦੇ ਕੰਢੇ ਥੋਂ ਕੁਝ ਵਿੱਥ ਪੁਰ ਹਨ। ਇਹ ਨਿਰੇ ਪੁਰੇ ਅੱਡ ਅੱਡ ਸੁੱਕੇ ਖਿੰਘਰ ਕੱਠੇ ਹੋਏ ਹੋਏ ਹਨ, ਗਿਣਤੀ ਵਿੱਚ ਸਾਰੇ ਵੀਹ ਹਨ, ਉਨ੍ਹਾਂ ਵਿੱਚੋਂ ਕਈ ਸਮੁੰਦਰ ਦਾ ਪਾਣੀ ਲਹਿ ਜਾਣ ਪੁਰ ਹੀ ਦਿੱਸਣ ਲਗਦੇ ਹਨ, ਅਤੇ ਸਾਰੇ ਲੋਹੇ ਦੀ ਉੱਚੀ ਨੀਵੀਂ ਕੰਧ ਵਾਕਰ ਖੜੇ ਹਨ, ਕਿ ਜੋ

ਕੋਈ ਖੋਟਿਆਂ ਛਾਗਾਂ ਨਾਲ ਆ ਟੱਕਰੇ ਤਾਂ ਓਹਨੂੰ ਚੂਰ ਚੂਰ ਕਰ ਦੇਣ। ਜਦ ਦਿਨ ਖਰਾ ਹੋਵੇ ਅਤੇ ਸੂਰਜ ਦਾ ਚਾਨਣ ਹੋਵੇ ਤਾਂ ਬੀ ਮਲਾਹ ਸੋਝੀ ਰਖਦੇ ਹਨ ਕਿ ਉਨ੍ਹਾਂ ਦੇ ਨੇੜੇ ਨਾ ਜਾਣ॥

ਫ਼ਾਰਫ਼ਰ ਸ਼ਾਯਰ ਦੇ ਕਪਤਾਨ ਨੇ ਜਹਾਜ਼ ਦਾ ਮੂੰਹ ਉਸ ਨਦੀ ਵੱਲ ਮੋੜਨ ਦਾ ਜਤਨ ਕੀਤਾ ਜੋ ਇਨ੍ਹਾਂ ਟਾਪੂਆਂ ਅਤੇ ਥਲਾਂ ਦੇ ਵਿਚਕਾਰ ਹੈ ਇਹ ਬੀ ਐਵੇਂ ਤਰਲੇ ਲੈਣ ਵਾਲੀ ਗੱਲ ਸੀ॥ ਆਸ ਬਿਲਕੁਲ ਟੁੱਟ ਗਈ ਸੀ ਕਿਉਂ ਜੋ ਜਹਾਜ਼ ਦਾ ਚੱਲਣਾ, ਹੁਨ ਪਤਵਾਰ ਦੇ ਅਧੀਨ ਨਾ ਸਾ। ਹਨੇਰੇ ਵਿੱਚ ਓਹ ਅੱਗੇ ਹੀ ਧੱਕੀ ਦਾ ਚਲਿਆ ਗਿਆ। ਪਰਬਤ ਨਾਲ ਖਹਿੰਦੀਆਂ ਲੈਹਰਾਂ ਦੀ ਅਵਾਜ ਨੇੜੇ ਹੀ ਨੇੜੇ ਆਉਂਦੀ ਗਈ। ਜਹਾਜ਼ ਵਿੱਚ ਜੋ ਲੋਕ ਸਨ ਉਨ੍ਹਾਂ ਦਾ ਲੱਕ ਟੁੱਟ ਗਿਆ ਅਤੇ ਸਹਮ ਨਾਲ ਸਾਹ ਸੁੱਕ ਗਿਆ। ਤ੍ਰੀਮਤਾਂ ਨੇ ਚੀਕ ਚਹਾੜਾ ਪਾ ਦਿੱਤਾ, ਕਪਤਾਨ ਦੀ ਵਹੁਟੀ ਰੋਂਦੀ ਤੇ ਕੁਰਲਾਉਂਦੀ ਓਹਨੂੰ ਚੰਬੜ ਗਈ, ਮਲਾਹ ਆਦਿਕਾਂ ਵਿੱਚ ਆਪੋ ਧਾਪ ਪੈ ਗਈ ਅਤੇ ਹਰ ਕੋਈ ਆਪਣੇ ਆਪ ਨੂੰ ਬਚਾਉਣ ਦਾ ਉਪਾਉ ਸੋਚਣ ਲੱਗਾ॥

ਸਾਢੇ ਤਿੰਨ ਅਤੇ ਚਾਰ ਵਜੇ ਦੇ ਵਿਚਕਾਰ ਜਹਾਜ਼ ਇੱਕ ਬੜੇ ਭਾਰੇ ਖਿੰਘਰ ਨਾਲ ਜਾ ਟੱਕਰਿਆ ਜਿਸ ਕਰਕੇ ਡਾਢਾ ਖੜਾਕ ਹੋਇਆ ॥

ਇਸ ਥੋਂ ਉਪਰੰਤ ਭੀੜ ਦੇ ਵੇਲੇ ਜਹਾਜ਼ ਵਾਲਿਆਂ ਵਿੱਚੋਂ ਪੰਜਾਂ ਜਨਿਆਂ ਨੇ ਕਿਸੇ ਨ ਕਿਸੇ ਤਰ੍ਹਾਂ ਇੱਕ ਬੇੜੀ ਥੱਲੇ ਲਾਹੀ, ਅਤੇ ਉਸ ਵਿੱਚ ਚੜ੍ਹਕੇ ਉੱਥੋਂ ਬਚ ਨਿਕਲੇ। ਜਮਾਦਾਰ ਜਹਾਜ਼ ਦੇ ਪਾਸੇ ਵੱਲੋਂ ਹੇਠਾਂ ਲਮਕ ਪਿਆ, ਅਤੇ ਬੇੜੀ ਕੋਲ ਜਾ ਪੁੱਜਾ ਅਤੇ ਇੱਕ ਮੁਸਾਫ਼ਰ ਨੇ ਆਪਣੀ ਕੋਠੜੀ ਥੋਂ ਨੱਠ ਕੇ ਅਤੇ ਬੇੜੀ ਨੂੰ ਜਹਾਜ਼ ਥੋਂ ਪਹਿਲੇ ਹੀ ਤ੍ਰੈ ਗਜ ਵੇਖਕੇ ਛਾਲ ਕੱਢ ਮਾਰੀ, ਅਰ ਸੁਖ ਸਾਂਦ ਨਾਲ ਬੇੜੀ ਵਿੱਚ ਜਾ ਬੈਠਾ। ਛਾਵੇਂ ਵਿੱਚ ਕੁੱਦਣ ਕਰਕੇ ਆਪਣੇ ਭਾਰ ਨਾਲ ਉਸਨੇ ਬੇੜੀ ਪੁੱਠੀ ਕਰ ਦਿੱਤੀ ਸੀ ਪਰ ਫੇਰ ਬੀ ਬੇੜੀ ਰਾਸ ਹੋ ਗਈ, ਅਤੇ ਜਿਹਾਕੁ ਪਹਿਲੇ ਲਿਖ ਚੁੱਕੇ ਹਾਂ ਉਸ ਵਿੱਚ ਬੈਠੇ ਹੋਏ ਸੱਤਾਂ ਆਦਮੀਆਂ ਨੂੰ ਮਾਂਟ੍ਰੋਜ਼ ਵਾਲੇ ਇੱਕ-ਥੰਮੇ ਜਹਾਜ਼ ਵਾਲਿਆਂ ਨੇ ਚੜ੍ਹ ਲਿਆ ਸਾ ॥

———

# ਦੂਜਾ ਭਾਗ

ਜਹਾਜ਼ ਦੇ ਬਾਕੀ ਮਨੁੱਖਾਂ ਦਾ ਕੀ ਹਾਲ ਹੋਇਆ ? ਕੀ ਓਹ ਸਾਰੇ ਇਸ ਟਾਪੂ ਦੇ ਖਿੰਘਰਾਂ ਦੇ ਲਾਗੇ ਹੀ ਸਮੁੰਦਰ ਵਿੱਚ ਸਮਾ ਗਏ ਅਤੇ ਕੋਈ ਉਨ੍ਹਾਂ ਦੀ ਬਾਂਹ ਫੜਨ ਨੂੰ ਨਾ ਪੁੱਕਰਿਆ ?

ਅਜੇ ਬੇੜੀ ਉੱਥੋਂ ਟੁਰੀ ਹੀ ਸੀ 'ਕਿ ਫ਼ਾਰ-ਫ਼ਰ ਸ਼ਾਯਰ ਨੂੰ ਇਕ ਬੜੀ ਲੈਹਰ ਨੇ ਉਛਾਲਾ ਦਿੱਤਾ ਅਤੇ ਉਸ ਸਾਰੇ ਨੂੰ ਸਿੱਧਾ ਖਿੰਘਰ ਦੇ ਕੰਢੇ ਪੁਰ ਦੇਹ ਮਾਰਿਆ। ਉੱਸੇ ਵੇਲੇ ਉਸਦੇ ਦੋ ਟੋਟੇ ਹੋ ਗਏ ਪਿਛਲਾ ਹਿੱਸਾ ਜਿਸ ਵਿੱਚ ਵੀਹ ਮੁਸਾਫ਼ਰ ਕਪਤਾਨ ਅਤੇ ਉਸਦੀ ਵਹੁਟੀ ਸੀ, ਸਿੱਧਾ ਹੀ ਰੁੜ੍ਹ ਕੇ ਕਾਲਿਆਂ ਪਾਣੀਆਂ ਵਿੱਚ ਧਸ ਗਿਆ। ਅਗਲਾ ਅੱਧਾ ਹਿੱਸਾ ਉਲ੍ਹਾਰਾ ਖਾਕੇ ਖਿੰਘਰਾਂ ਵੱਲ ਆ ਪਿਆ ॥

ਅਗਲੀ ਕੋਠੜੀ ਵਿੱਚ ਇਕ ਗਰੀਬਨੀ ਤ੍ਰੀਮੀ ਸੀ, ਦੋਹੀਂ ਪਾਸੀਂ ਉਸਨੇ ਬਾਲ ਕੁੱਛੜ ਲਏ ਹੋਏ ਸਨ, ਜਦ ਜਹਾਜ਼ ਢਹਿ ਪਿਆ, ਤਾਂ ਲਹਿਰਾਂ ਕੋਠੜੀ ਵਿੱਚ ਵੜ ਗਈਆਂ, ਪਰ ਮਾਂ ਖੂੰਜੇ ਵਿੱਚ ਲੱਗਕੇ ਪੈਰਾਂ ਭਾਰ ਬੈਠੀ ਰਹੀ। ਪਹਿਲੇ ਇਕ ਬਾਲ ਠੰਢ ਨਾਲ ਸੁੰਨ

ਹੋਕੇ ਅਰ ਸੈਹਮ ਕੇ ਮੋਇਆ ਅਰ ਫੇਰ ਦੂਜਾ, ਅਤੇ ਨਿਰਦਈ ਲਹਿਰਾਂ ਦੋਹਾਂ ਨੂੰ ਰੋੜ੍ਹ ਕੇ ਲੈ ਗਈਆਂ ਪਰ ਉਹ ਨਿਮਾਣੀ ਉਸ ਸਾਰੀ ਭਯਾਨਕ ਰਾਤ ਵਿੱਚ ਬਚੀ ਰਹੀ ॥

ਲਾਂਗਸ੍ਨ ਟਾਪੂ, ਕਿ ਜਿਸ ਪੁਰ ਜਹਾਜ਼ ਖਹਿ ਕੇ ਟੁੱਟਾ ਸਾ, ਉਸ ਥੋਂ ਕੋਈ ਮੀਲ ਦੀ ਵਿੱਥ ਪੁਰ ਬ੍ਰੇਸਮੈਨ ਫ਼ਾਰਨ ਟਾਪੂਆਂ ਵਿੱਚੋਂ ਸਭ ਥੋਂ ਮੋਹਰੇ ਬਾਹਰਲੀ ਵੱਲ ਹੈ, ਅਰ ਉਸ ਉੱਪਰ ਇੱਕ ਲਾਈਟ ਹੌਸ, ਅਰਥਾਤ ਚਾਨਣ ਕਰਨ ਵਾਲਾ ਮੁਨਾਰਾ ਹੈ। ਸੰਨ ੧੯੩੯ਈ: ਵਿੱਚਇਸਮੁਨਾਰੇਦਾਰਾਖਾ ਵਿਲੀਅਮ ਡਾਰ ਲਿੰਗ ਸੀ। ਓਹ ਸਿਆਣਾ ਪੁਰਸ਼ ਬਿਰਧ ਹੋਣ ਦੇ ਲਗ ਭਗ ਸੀ ਅਤੇ ਉਸ ਕੋਲ ਨਿਰੇ ਦੋ ਜੀ ਹੋਰ ਸਨ, ਇੱਕ ਓਹਦੀ ਤੀਵੀਂ ਅਤੇ ਦੂਜੀ ਇੱਕ ਬਾਈਆਂ ਵਰ੍ਹਿਆਂ ਦੀ ਕੁੜੀ, ਅਰਥਾਤ ਓਹਦੀ ਧੀ ॥

ਜਿਸ ਰਾਤ ਜਹਾਜ਼ ਨਸ਼ਟ ਹੋਇਆ, ਗ੍ਰੇਸ ਜਾਗਦੀ ਪਈ ਸੀ, ਅਤੇ ਤੁਫ਼ਾਨ ਦੇ ਸ਼ੋਰ ਸ਼ਰਾਬੇਤੋਂ ਛੁਟ ਉਸਨੇ ਅਜੇਹੀਆਂ ਚੀਕਾਂ ਸੁਣੀਆਂ ਜੋ ਸਮੁੰਦਰ ਦੇ ਵੱਡੇ ਤੋਂ ਵੱਡੇਪੰਛੀਆਂਦੀ ਅਵਾਜਤੋਂ ਭੀ ਬਹੁਤ ਉੱਚੀਆਂ ਅਤੇ ਲੰਮੀਆਂ ਸਨ। ਬਹੁਤ ਔਖੀ ਹੋਕੇ ਓਹ ਉੱਠੀ ਅਤੇ

ਅਪਣੇ ਪਿਉ ਨੂੰ ਬੁਲਾਇਆ, ਉਹ ਬੀ ਉਹ ਚੀਕਾਂ ਸੁਣਦਾ ਸੀ, ਜੋ ਚੰਚਲ ਸਮੁੰਦਰ ਵਿੱਚੋਂ ਹੋਕੇ ਆਉਂਦੀਆਂ ਸਨ ਪਰ ਹਨੇਰੇ ਵਿੱਚ ਓਹ ਕੀ ਕਰੇ ?

ਓੜਕ ਨੂੰ ਦਿਨ ਚੜ੍ਹਿਆ ਅਤੇ ਸਵੇਰ ਦੇ ਧੱਮ ਚਾਨਣ ਵਿੱਚ ਸ਼ੀਸ਼ਾ ਲਾਕੇ ਜੋ ਉਨ੍ਹਾਂ ਡਿੱਠਾ ਤਾਂ ਲਾਂਗਸ੍ਰਨ ਟਾਪੂ ਉੱਤੇ ਨਸ਼ਟ ਹੋਇਆ ਹੋਇਆ ਜਹਾਜ਼ ਅਤੇ ਤਿਸ ਪੁਰ ਇੱਧਰ ਉੱਧਰ ਫਿਰਦੀਆਂ ਸੂਰਤਾਂ ਦਿੱਸੀਆਂ ॥

ਦੋਹਾਂ ਟਾਪੂਆਂ ਦੇ ਵਿਚਕਾਰ ਸਮੁੰਦਰ ਠਾਠਾਂ ਮਾਰਦਾ ਸੀ, ਜਿਸ ਕਰਕੇ ਚੰਗੀ ਬੇੜੀ ਨੂੰ ਤਕੜੇ ਆਦਮੀ ਭੀ ਧੱਕ ਕੇ ਲੈ ਜਾਣ ਤਾਂ ਬੀ ਪੈਂਡਾ ਕਰੜਾ ਜਾਪੇ। ਪਰ ਮੁਨਾਰੇ ਪੁਰ ਇੱਕੋ ਨਿੱਕੀ ਜੇਹੀ ਬੇੜੀ ਬੇਡੌਲ ਜੇਹੀ ਸੀ, ਅਤੇ ਉਹਨੂੰ ਚਲਾਉਨ ਵਾਲੇ ਕੌਣ ? ਇੱਕ ਬੁੱਢਾ ਮਨੁੱਖ ਅਰ ਇੱਕ ਕੁੜੀ ਚਿੜੀ। ਕੇਹੇ ਵੇਲੇ? ਕਿ ਜਦ ਉਸ ਮਹਾਂ ਭਯਾਨਕ ਸਮੁੰਦਰ ਦੀਆਂ ਵੱਡੀਆਂ ਵੱਡੀਆਂ ਲਹਿਰਾਂ ਉੱਲਰ ਕ ਸਿਰ ਨੂੰ ਪਈਆਂ ਆਉਂਦੀਆਂ ਸਨ॥

ਪਹਿਲੇ ਪਹਿਲ ਪਿਉ ਦੀ ਮਰਜ਼ੀ ਨਾ ਸੀ ਕਿ ਅਜੇਹਾ ਖਟਕੇ ਵਾਲਾ ਕੰਮ ਕਰੇ, ਪਰ ਕੁੜੀ ਨੂੰ ਚੈਨ

ਕਿੱਥੇ ? ਸਮੁੰਦਰੋਂ ਪਾਰ ਇੱਕ ਕਰੜੇ ਮੀਲ ਦੀ ਵਿੱਥ ਪੁਰ ਮਨੁੱਖ ਔਕੜ ਵਿੱਚ ਫਸੇ ਹੋਏ ਹੋਣ ਅਤੇ ਓਹ ਜਿੱਥੇ ਹੈ ਸੀ ਉੱਥੇ ਹੀ ਟਿਕੀ ਰਹੇ ਅਤੇ ਉਸ ਦੀਆਂ ਅੱਖੀਆਂ ਸਾਮ੍ਹਣੇ ਉਹ ਮਰ ਜਾਣ ? ਇਹ ਨਹੀਂ ਹੋ ਸਕਦਾ ਸੀ। ਸੋ ਉਹ ਟੁਰ ਪਏ। ਬੁੱਢੇ ਪੁਰਸ਼ ਨੇ ਇੱਕ ਚੱਪਾ ਫੜ ਲਿਆ ਅਤੇ ਕੁੜੀ ਨੇ ਦੂਜਾ, ਅਤੇ ਦੋਵੇਂ ਜਣੇ ਜੋ ਰਲਾਕੇ ਲਹਿਰਾਂ ਵਿੱਚ ਦੀ ਬੇੜੀ ਨੂੰ ਧੱਕੀ ਚਲੇ ਗਏ। ਹਰਦਮ ਇਹੀਓ ਡਰ ਸਾ ਕਿ ਹੁਣ ਬੇੜੀ ਪਾਣੀ ਨਾਲ ਭਰ ਕੇ ਡੁੱਬੀ ਕਿ ਡੁੱਬੀ, ਜਾਂ ਪੱਥਰਾਂ ਨਾਲ ਖਹਿਕੇ ਚੂਰ ਹੋਈ ਕਿ ਹੋਈ॥

ਭਲਾ ਜੇ ਉਨ੍ਹਾਂ ਬਿਚਾਰਿਆਂ ਨੂੰ ਨਸ਼ਟ ਹੋਏ ਹੋਏ ਜਹਾਜ਼ ਉੱਤੋਂ ਉਨ੍ਹਾਂ ਨੇ ਲੈ ਬੀ ਆਂਦਾ ਤਾਂ ਖਬਰੇ ਉਹ ਲਾਈਟ ਹੌਸ ਨੂੰ ਮੁੜਕੇ ਆ ਸੱਕਨ ਕਿ ਨਾ। ਲਹਿਰਾਂ ਮੁੜ ਪੈਣ ਨੂੰ ਸਨ ਅਤੇ ਘਰ ਵੱਲ ਆਉਂਦੇ ਹੋਏ ਉਨ੍ਹਾਂ ਦੇ ਸਾਮ੍ਹਣੇ ਹੋਣਗੀਆਂ। ਸੱਚ ਪੁੱਛੋ ਤਾਂ ਚੁਫੇਰੇ ਮੌਤ ਪਈ ਦਿਸਦੀ ਸੀ॥

ਜਦ ਉਹ ਲਾਂਗਸ੍ਟਨ ਦੇ ਨੇੜੇ ਜਾ ਪੁੱਜੇ ਕਿ ਜਿੱਥੇ ਉਨ੍ਹਾਂ ਦਾ ਕੰਮ ਬਣ ਸਕਦਾ ਸਾ, ਤਾਂ ਪਿਉ ਕੁੱਦ ਕੇ ਪੱਥਰ ਪੁਰ ਜਾ ਖਲੋਤਾ ਅਤੇ ਧੀ ਨੇ ਝੱਟ ਪੱਟ ਬੇੜੀ ਨੂੰ

ਪਿਛਾਂਹ ਹਟਾਕੇ ਅਤੇ ਲਗਾਤਾਰ ਚੱਪਾ ਮਾਰ ਮਾਰ ਕਿਵੇਂ ਨਾ ਕਿਵੇਂ ਬੇੜੀ ਨੂੰ ਥੱਪੇ ਬੈਠ ਜਾਣ ਤੋਂ ਰੋਕ ਰੱਖਿਆ॥

ਨਸ਼ਟ ਹੋਏ ਹੋਏ ਜਹਾਜ਼ ਪੁਰ ਹੁਣ ਨੌਂ ਮਨੁੱਖ ਹੀ ਜੀਉਂਦੇ ਸਨ ਅਤੇ ਕੀ ਦੱਸੀਏ ਕਿ ਕਿੱਕੁਰ ਉਨ੍ਹਾਂ ਨੂੰ ਸੁਖ ਸਾਂਦ ਨਾਲ ਬੇੜੀ ਵਿੱਚ ਚੜ੍ਹਾਇਆ, ਕਿਉਂ ਜੋ ਉਹ ਥੱਕੇ ਹਾਰੇ ਅਤੇ ਅਨਾਥ ਸਨ, ਪਰ ਕਰ ਕੱਤਰ ਕੇ ਓੜਕ ਉਨ੍ਹਾਂ ਨੂੰ ਚੜ੍ਹਾ ਹੀ ਲਿਆ, ਅਤੇ ਜਿਨ੍ਹਾਂ ਨੂੰ ਬਚਾਇਆ ਸਾ ਉਨ੍ਹਾਂ ਵਿੱਚੋਂ ਦੋਹਾਂਨੇ ਬੋਸਮੈਨ ਨੂੰ ਮੁੜਕੇ ਜਾਣ ਲਈ ਬੇੜੀ ਚਲਾਉਣ ਵਿੱਚ ਮੱਦਤ ਕੀਤੀ, ਜਿੱਥੇ ਓਹ ਸਲਾਮਤੀ ਨਾਲ ਪੁੱਜ ਗਏ ਸੇ॥

ਜਦੋਂ ਕੁਝ ਦਿਨ ਮਗਰੋਂ ਤੁਫ਼ਾਨ ਮੱਠਾ ਹੋਇਆ ਅਤੇ ਗ੍ਰੇਸ ਦੀ ਇਸ ਵਰਿਆਮੀ ਦਾ ਹਾਲ ਛਪਿਆ, ਤਾਂ ਸਾਰੀਆਂ ਅਖਬਾਰਾਂ ਨੇ ਉਸਦੀ ਵਡਿਆਈ ਲਿਖੀ ਅਤੇ ਸਭ ਮਨੁੱਖ ਉਸਨੂੰ ਸਲਾਹੁਣ ਲੱਗੇ। ਦੂਰੋਂ ਦੂਰੋਂ ਕਾਰੀਗਰ ਉਹਦੀ ਮੂਰਤ ਖਿੱਚਣ ਆਏ, ਕਵੀਸ਼ਰਾਂ ਨੇ ਉਸਦੀ ਉਸਤਤ ਕਬਿੱਤਾਂ ਦੁਆਰੇ ਕੀਤੀ, ਉਸਨੂੰ ਵੀਹ ਪੌਂਡ ਮਿਲ ਰਹੇ ਕਿ ਇੱਕ ਰਾਤ ਲੰਡਨ ਵਿੱਚ ਆਕੇ ਲੋਕਾਂ ਨੂੰ ਦਰਸ਼ਨ ਦੇਵੇ, ਪਰ ਬਥੇਰਾ ਲੋਕ ਕਹਿ ਰਹੇ ਉਹ ਇਹੀਓ ਆਖੇ ਕਿ ਮੈਂ ਕੋਈ ਅਚਰਜ ਦੀ ਗੱਲ ਥੋੜੀ ਕੀਤੀ ਹੈ,

ਅਤੇ ਉਹ ਆਪਣੀ ਥੋੜੀ ਜਿਹਾ ਉਮਰ ਵਿੱਚ ਮਰਦੇ ਦਮ ਤਕ ਭੋਲੀ ਅਤੇ ਸੁਸ਼ੀਲ ਰਹੀ ।

---

# ਇੱਕ ਅਮੀਰ ਆਦਮੀ ਤੇ ਟੋਕਰੇ ਬਨਾਣ ਵਾਲੇ ਦੀ ਕਹਾਨੀ ॥

ਦੁਨੀਆਂ ਦੇ ਕਿਸੇ ਦੂਰ ਸਾਰੇ ਮੁਲਖ ਦੇ ਇੱਕ ਹਿੱਸੇ ਵਿੱਚ ਇੱਕ ਅਮੀਰ ਆਦਮ਼ੀ ਬੜੇ ਸੁੰਦਰ ਘਰ ਵਿੱਚ ਰਹਿੰਦਾ ਸਾ, ਤੇ ਆਪਣਾ ਸਾਰਾ ਵੇਲਾ ਖਾਣ ਪੀਣ ਤੇ ਸੌਣ ਵਿੱਚ ਅਤੇ ਆਪਨਾ ਦਿਲ ਖ਼ੁਸ਼ ਰੂੱਖਣ ਵਿੱਚ ਗੁਜ਼ਾਰਦਾ ਸਾ। ਉਸਦੇ ਪਾਸ ਬਹੁਤ ਸਾਰੇ ਨੌਕਰ ਹਾਜ਼ਰ ਰਹਿੰਦੇ ਸਨ ਜੋ ਓਸਦੀ ਵੱਡੀ ਇੱਜਤ ਕਰਦੇ ਅਤੇ ਜੋ ਕੁਝ ਉਹ ਹੁਕਮ ਕਰਦਾ ਸਾ ਉਸਨੂੰ ਮੰਨਦੇ ਸਨ, ਅਤੇ ਕਦੀ ਭੀ ਉਸਨੂੰ ਕਿਸ਼ੇ ਨੇ ਸੱਚੀ ਗੱਲ ਨਹੀਂ ਸਿਖਾਈ ਸੀ, ਅਤੇ ਨਾ ਹੀ ਉਸਨੂੰ ਅਸਲ਼

ਬਾਤ ਸੁਨਣ ਦੀ ਆਦਤ ਸੀ। ਇਸ ਕਰਕੇ ਉਹ ਬੜਾ ਮਗਰੂਰ ਅਤੇ ਬੇ ਲਿਹਾਜ਼ ਹੋ ਗਿਆ ਸੀ, ਅਤੇ ਕਿਸੇ ਗੱਲ ਉੱਪਰ ਪੱਕਾ ਨਹੀਂ ਰਹਿੰਦਾ ਸੀ, ਅਤੇ ਇਹ ਸਮਝਦਾ ਸੀ ਕਿ ਮੈਨੂੰ ਸਾਰੀ ਦੁਨੀਆਂ ਤੇ ਹੁਕਮ ਚਲਾ-ਉਣ ਦਾ ਅਧਕਾਰ ਹੈ, ਅਤੇ ਗਰੀਬ ਲੋਕ ਮੇਰੀ ਸੇਵਾ ਕਰਨ ਅਤੇ ਹੁਕਮ ਮੰਨਣ ਵਾਸਤੇ ਪੈਦਾ ਹੋਏ ਹਨ॥

ਇਸ ਅਮੀਰ ਆਦਮੀ ਦੇ ਘਰ ਦੇ ਪਾਸ ਹੀ ਇੱਕ ਭਲਾਮਾਣਸ ਅਤੇ ਮੇਹਨਤੀ ਗਰੀਬ ਆਦਮੀ ਰਹਿੰਦਾ ਸਾ, ਅਤੇ ਉਹ ਸੁੱਕੇ ਹੋਏ ਕਾਨਿਆਂ ਦੀਆਂ ਛੋਟੀਆਂ ੨ ਟੋਕਰੀਆਂ ਬਨਾਕੇ ਆਪਣਾ ਗੁਜਾਰਾ ਕਰਦਾ ਸੀ। ਇਹ ਕਾਨੇ ਉਸਦੀ ਕੁੱਲੀ ਦੇ ਪਾਸ ਹੀ ਇੱਕ ਖੇਲ਼ੇ ਵਿੱਚ ਉੱਗਦੇ ਸਨ। ਇਸ ਨੂੰ ਦਿਨ ਤੋਂ ਲੈਕੇ ਰਾਤ ਤੱਕ ਆਪਣੀ ਰੋਟੀ ਕਮਾਣ ਵਾਸਤੇ ਕੰਮ ਕਰਨਾ ਪੈਂਦਾ ਸੀ ਅਤੇ ਫੇਰ ਬੀ ਸਿਵਾਇ ਸੁੱਕੀ ਰੋਟੀ, ਪਾਉ ਚਾਵਲ, ਪਾਉ ਦਾਲ ਦੇ ਹੋਰ ਕੁਛ ਨਹੀਂ ਜੁੜਦਾ ਸੀ। ਉਨ੍ਹਾਂ ਕਾਨਿਆਂ ਦੇ ਬਚੇ ਖੁਚੇ ਟੋਟਿਆਂ ਨੂੰ ਕੱਠਾ ਕਰਕੇ ਉਨ੍ਹਾਂ ਉੱਤੇ ਹੀ ਸੌਂਦਾ ਸੀ, ਤਦ ਬੀ ਹਰ ਵੇਲੇ ਬੜਾ ਖੁਸ਼ੀ ਅਤੇ ਪਰਸਿੰਨ ਰਹਿੰਦਾ ਸੀ, ਅਤੇ ਜੋ

ਕੁਝ ਉਸਨੂੰ ਪ੍ਰਾਪਤ ਹੁੰਦਾ ਸੀ, ਉਸੇ ਪੁਰ ਸੰਤੋਖ ਕਰਦਾ ਸੀ। ਉਹਨੂੰ ਆਪਣੇ ਕੰਮ ਵਿੱਚ ਇੰਨੀ ਭੁੱਖ ਲਗਦੀ ਸੀ ਕਿ ਮੋਟਾ ਸੋਟਾ ਖਾਣਾ ਭੀ ਉਸਨੂੰ ਸਆਦੀ ਲਗਦਾ ਸੀ, ਅਤੇ ਜਿਸਵੇਲ ਉਹ ਸੌਂਦਾ ਸੀ ਇੰਨਾਂ ਥੱਕਿਆ ਹੋਇਆਂ ਹੁੰਦਾ ਸੀ ਕਿ ਉਸਨੂੰ ਨੰਗੀ ਜਮੀਨ ਤੇ ਭੀ ਸੁੱਤਿਆਂ ਬੜੀ ਮਿੱਠੀ ਨੀਂਦਰ ਆਉਂਦੀ ਸੀ। ਸਿਵਾਇ, ਉਸਦੇ ਉਹ ਬੜਾ ਨੇਕ ਅਤੇ ਭਲਾਮਾਣਸ ਸੀ। ਹਰ ਇੱਕ ਨਾਲ ਚੰਗੀ ਤਰ੍ਹਾਂ ਵਰਤਦਾ ਸੀ। ਆਪਣੇ ਵਿਹਾਰ ਵਿੱਚ ਬੜਾ ਸੁੱਚਾ ਅਤੇ ਸਦਾ ਸੱਚ ਬੋਲਦਾ ਸੀ ਅਤੇ ਇਸੇ ਕਾਰਨ ਉਸਦੇ ਹਮਸਾਏ ਉਸ ਨਾਲ ਬੜਾ ਪਿਆਰ ਕਰਦੇ ਅਤੇ ਉਸਦਾ ਮਾਨ ਰੱਖਦੇ ਸਨ॥

ਅਮੀਰ ਆਦਮੀ ਦਾ ਇਹ ਹਾਲ ਸੀ ਕਿ ਭਾਵੇਂ ਉਹ ਬੜੇ ਨਰਮ ਵਿਛੌਨੇ ਤੇ ਸੌਂਦਾ ਸੀ, ਤਾਂ ਭੀ ਉਸਨੂੰ ਨੀਂਦਰ ਨਹੀਂ ਪੈਂਦੀ ਸੀ। ਕਿਉਂਕਿ ਉਹ ਸਾਰਾ ਦਿਨ ਕੁਝ ਕੰਮ ਧੰਦਾ ਨਹੀਂ ਕਰਦਾ ਸੀ। ਭਾਵੇਂ ਚੰਗੇ ੨ ਖਾਣੇ ਅਮੀਰਾਂ ਆਦਮੀਆਂ ਦੇ ਖਾਨ ਵਾਲੇ ਉਸਦੇ ਅੱਗੇ ਰੱਖੇ ਜਾਂਦੇ ਸਨ, ਤਦ ਭੀ ਉਹ ਖੁਸ਼ੀ ਨਾਲ ਨਹੀਂ ਖਾ ਸੱਕਦਾ ਸੀ, ਕਿਉਂਕਿ ਉਹ ਭੁੱਖ ਲੱਗਣ ਦੇ ਬਿਨਾ ਹੀ ਖਾਣ ਲੱਗ ਜਾਂਦਾ ਸੀ ਅਤੇ ਨਾ ਕੁਛ ਵਰਜ਼ਸ਼ ਕਰਦਾ ਨਾ

ਖੁੱਲ੍ਹੀ ਹਵਾ ਵਿਚ ਫਿਰਨ ਤੁਰਨ ਵਾਸਤੇ ਜਾਂਦਾ ਸੀ। ਇਸਦੇ ਸਿਵਾਇ ਉਹ ਬੜੀ ਸੁਸਤੀ ਦਾ ਮਾਰਿਆ ਹੋਇਆ ਤੇ ਖਾਊ ਸੀ, ਇਸ ਵਾਸਤੇ ਸਦਾ ਬਿਮਾਰ ਰਹਿੰਦਾ ਸੀ। ਉਹਨੇ ਕਦੀ ਭੀ ਕਿਸੇ ਦਾ ਭਲਾ ਨਾ ਸੀ ਕੀਤਾ, ਇਸ ਵਾਸਤੇ ਉਸਦਾ ਕੋਈ ਹਿਤਕਾਰੀ ਨਹੀਂ ਸੀ। ਉਸਦੇ ਨੌਕਰ ਭੀ ਉਸਦੀ ਪਿੱਠ ਪਿੱਛੇ ਉਸਦੀ ਨਿੰਦਿਆ ਕਰਦੇ ਸਨ, ਅਤੇ ਸੱਭੇ ਹਮਸਾਏ ਜਿਨ੍ਹਾਂ ਨੂੰ ਉਹ ਦੁਖ ਦੇਂਦਾ ਸੀ ਓਹਨੂੰ ਬੜਾ ਭੈੜਾ ਸਮਝਦੇ ਸਨ। ਇਨ੍ਹਾਂ ਗੱਲਾਂ ਕਰਕੇ ਉਹ ਬੜਾ ਸੜੀਅਲ, ਉਦਾਸ ਅਤੇ ਗੁੱਸੇ ਰਹਿੰਦਾ ਸੀ, ਅਤੇ ਉਨ੍ਹਾਂ ਤੇ ਬੜਾ ਕਰਿੱਝਦਾ ਸੀ ਜੇਹੜੇ ਓਸਨੂੰ ਆਪਣੇ ਕੋਲੋਂ ਜ਼ਿਆਦਾ ਖੁਸ਼ ਚਿੱਤ ਵਾਲੇ ਨਜ਼ਰ ਆਉਂਦੇ ਸਨ। ਜਦ ਕਦੀ ਉਹ ਪਾਲਕੀ ਵਿੱਚ ਬੈਠਕੇ ਬਾਹਰ ਜਾਂਦਾ ਸੀ ਤਾਂ ਉਹ ਅਕਸਰ ਉਸ ਟੋਕਰੀਆਂ ਬਣਾਣਵਾਲੇ ਗ਼ਰੀਬ ਆਦਮੀਦੀ ਕੁੱਲੀਕੋਲੋਂ ਲੰਘਦਾ ਸੀ ਜੇਹੜਾ ਸਦਾ ਆਪਣੇ ਬੂਹੇ ਅੱਗੇ ਬੈਠਕੇ ਟੋਕਰੇ ਬਨਾਂਦਾ ਤੇ ਨਾਲੇ ਗਾਉਂਦਾ ਸੀ। ਅਮੀਰਆਦਮੀ ਜਦ ਕਦੀ ਇਹ ਕੁਝ ਦੇਖਦਾ ਤਾਂ ਜੀ ਵਿੱਚ ਜ਼ਰੂਰ ਕੁੜ੍ਹਦਾ ਅਤੇ ਆਪਣੇ ਜੀ ਵਿੱਚ ਕਹਿੰਦਾ ਸੀ ਕਿ ਇਹ ਗਰੀਬ ਕਮੀਨਾ, ਗੁਆਰ ਆਦਮੀ, ਜੇਹੜਾ ਕੱਾਨਿਆਂ ਦੇ ਟੋਕਰੇ

ਬਨਾ ਬਨਾ ਕੇ ਆਪਣਾ ਢਿੱਡ ਮੁਸ਼ਕਲ ਨਾਲ ਭਰਦਾ ਹੈ, ਸਦਾ ਪਰਸੰਨ ਤੇ ਸੁਖੀ ਰਹਿੰਦਾ ਹੈ ਅਤੇ ਮੈਂ ਜੇਹੜਾ ਵੱਡਾ ਆਦਮੀ ਹਾਂ ਅਤੇ ਜਿਸ ਪਾਸ ਬਹੁਤ ਸਾਰਾ ਧਨ ਦੌਲਤ ਹੈ ਅਤ ਜੇਹੜਾ ਇਹੋ ਜਿਹੇ ਕੂੜਾਂ ਆਦਮੀਆਂ ਕੋਲੋਂ ਚੰਗਾ ਹਾਂ ਸਦਾ ਹੀ ਉਦਾਸ ਅਤੇ ਨਰਾਜ਼ ਰਹਿੰਦਾ ਹਾਂ। ਇਹ ਖਿਆਲ ਉਹਦੇ ਜੀ ਵਿੱਚ ਇੰਨੀ ਵਾਰੀ ਆਉਂਦਾ ਸੀ ਕਿ ਓੜਕ ਨੂੰ ਉਹ ਉਸ ਗ਼ਰੀਬ ਆਦਮੀ ਉੱਪਰ ਨਿਹਾਇਤ ਹੀ ਨਾਰਾਜ਼ਗੀ ਰੱਖਨ ਲੱਗਾ, ਅਤੇ ਜੋ ਕੁਛ ਉਸਦੇ ਜੀ ਵਿੱਚ ਆਵੇ ਉਸਨੂੰ ਕੀਤੇ ਬਗ਼ੈਰ ਕਦੀ ਨਹੀਂ ਰਹਿੰਦਾ ਸੀ, ਭਾਵੇਂ ਕੇਹੀ ਬੁਰੀ ਗੱਲ ਕਿਉਂ ਨ ਹੋਵੇ। ਇਸ ਵਾਸਤੇ ਉਸਨੇ ਟੋਕਰੇ ਬਨਾਣ ਵਾਲੇ ਨੂੰ ਆਪਣੇ ਕੋਲੋਂ ਵਧੀਕ ਸੁਖੀ ਰਹਿਨ ਦੇ ਸਬਬ ਦੁਖ ਦੇਨ ਦਾ ਪੱਕਾ ਇਰਾਦਾ ਕਰ ਲਿਆ॥

ਇਸ ਖੋਟੇ ਇਰਾਦੇ ਨਾਲ ਉਸਨੇ ਇੱਕ ਦਿਨ ਰਾਤ ਵੇਲੇ ਆਪਣੇ ਨੌਕਰਾਂ ਨੂੰ ਹੁਕਮ ਦਿੱਤਾ (ਨੌਕਰਾਂ ਦੀ ਇਹ ਤਾਕਤ ਨਹੀਂ ਸੀ ਕਿ ਉਸਦਾ ਹੁਕਮ ਨਾ ਮੰਨਦੇ) ਕਿ ਉਨ੍ਹਾਂ ਕਾਨਿਆਂ ਨੂੰ ਜੇਹੜੇ ਉਸ ਗਰੀਬ ਆਦਮੀ ਦੀ ਕੁੱਲੀ ਦੇ ਆਲੇ ਦੁਆਲੇ ਪਏ ਹੋਏ ਹਨ ਅੱਗ ਲਾ ਦਿਓ। ਗਰਮੀ ਦੀ ਬਹਾਰ ਸੀ ਤੇ ਉਸ ਮੁਲਖ

ਵਿੱਚ ਬੜੀ ਤਪਸ਼ ਪੈਂਦੀ ਸੀ, ਇਸ ਵਾਸਤੇ ਅੱਗ ਤੇਤੀ ਹੀ ਸਾਰੇ ਬੇਲੇ ਨੂੰ ਜਾ ਲੱਗੀ, ਤੇ ਸਾਰਿਆਂ ਕੱਖਿਆਂ ਨੂੰ ਸਾੜ ਕੇ ਅਤੇ ਸੁਆਹ ਕਰਕੇ ਝੱਟ ਕੁੱਲੀ ਨੂੰ ਲਗ ਪਈ, ਤੇ ਬਿਚਾਰੇ ਨੌਕਰੇ ਬਨਾਨ ਵਾਲੇ ਨੂੰ ਓੜਕ ਕੁੱਲੀ ਵਿੱਚੋਂ ਜਾਨ ਬਿਆਨੇ ਨੰਗਿਆਂ ਦੌੜਨਾ ਪਿਆ ॥

ਉਸ ਗ਼ਰੀਬ ਆਦਮੀ ਦੀ ਹਾਨੀ ਤੇ ਅਫਸੋਸ ਵੱਲ ਖਿਆਲ, ਕਰੋ, ਜਦੋਂ ਓਸ ਅਮੀਰ ਆਦਮੀ ਦੀ ਈਰਖਾ ਨਾਲ ਜਿਸਨੂੰ ਉਸਨੇ ਕਦੀ ਭੀ ਕੁਝ ਦੁਖ ਨਹੀਂ ਦਿੱਤਾ ਸੀ, ਉਸਦੇ ਗੁਜ਼ਾਰੇ ਦਾ ਸਾਰਾ ਸਮਿਆਨ ਬਰਬਾਦ ਹੋ ਗਿਆ। ਪਰ ਅਮੀਰ ਆਦਮੀ ਨੂੰ ਉਮਦੀ ਇਸ ਬੇ ਇਨਸਾਫ਼ੀ ਦਾ ਗ਼ਰੀਬ ਆਦਮੀ ਕੁਝ ਦੰਡ ਨਹੀਂ ਦੇ ਸਕਦਾ ਸੀ। ਇਸ ਵਾਸਤੇ ਉਹ ਪੈਰੀਂ ਤੁਰਕੇ ਉਸ ਮੁਲਖ ਦੇ ਵੱਡੇ ਜੱਜ ਦੇ ਪਾਸ ਗਿਆ ਅਤੇ ਆਪਣੇ ਦੁਖ ਦਾ ਹਾਲ ਰੋਰੋ ਕੇ ਸੁਨਾਇਆ। ਮਜਿਸ-ਟ੍ਰੇਟ ਨੇ ਜੇਹੜਾ ਬੜਾ ਨੇਕ ਤੇ ਨਜਾਇਕਾਰੀ ਸੀ, ਝੱਟ ਅਮੀਰ ਆਦਮੀ ਨੂੰ ਆਪਣੇ ਸਾਮ੍ਹਨੇ ਬੁਲਾਨ ਲਈ ਹੁਕਮ ਦਿੱਤਾ, ਤੇ ਜਦ ਉਸਨੇ ਦੇਖਿਆ ਕਿ ਉਹ ਜਾਲਸਾਜ਼ ਆਪਣੀ ਕਾਰਤੋਂ ਮੁੱਕਰ ਨਹੀਂ ਸੱਕਦਾ ਤਦ ਓਹ

ਗ਼ਰੀਬ ਆਦਮੀ ਨੂੰ ਬੋਲਿਆ, ਇਹ ਮਗ਼ਰੂਰ ਤੇ ਦੁਸ਼ਟ ਆਦਮੀ ਆਪਣੇ ਆਪ ਨੂੰ ਵੱਡਾ ਸਮਝ ਕੇ ਫਿੱਟ ਗਿਆ ਹੈ, ਅਤੇ ਤੇਰੇ ਉੱਤੇ ਇਸ ਵਾਸਤੇ ਇਹ ਨੀਚ ਜ਼ੁਲਮ ਕਰਦਾ ਹੈ ਕਿ ਓਸਨੂੰ ਗ਼ਰੀਬ ਲੋਕ ਬੜੇ ਹੀ ਬੁਰੇ ਲਗ-ਦੇ ਹਨ, ਇਸ ਲਈ ਮੈਂ ਇਸਨੂੰ ਵਿਖਾਲਿਆ ਚਾਹੁੰਦਾ ਹਾਂ ਜੋ ਉਹ ਕੇਹਾ ਨਿਕੰਮਾ ਦੁਸ਼ਟ ਤੇ ਨੀਚ ਮਨੁੱਖ ਹੈ। ਪਰ ਇਸ ਗੱਲ ਨੂੰ ਪੂਰਾ ਕਰਨ ਵਾਸਤੇ ਇਹ ਜ਼ਰੂਰੀ ਹੈ ਕਿ ਤੂੰ ਮੇਰੀ ਸਲਾਹ ਮੰਨਕੇ ਇਸਦੇ ਨਾਲ ਉੱਥੇ ਜਾਵੇਂ ਜਿੱਥੇ ਮੈਂ ਤੁਹਾਨੂੰ ਦੋਹਾਂ ਨੂੰ ਭੇਜਣਾ ਚਾਹੁੰਦਾ ਹਾਂ ਗ਼ਰੀਬ ਆਦਮੀ ਬੋਲਿਆ, ਮੇਰੇ ਕੋਲ ਕਦੀ ਭੀ ਵਾਫ਼ਰ ਧਨ ਨਹੀਂ ਹੋਇਆ ਪਰ ਜੋ ਕੁਝ ਥੋੜਾ ਬਹੁਤ ਮੇਰੇ ਕੋਲ ਹੈਸੀ, ਓਹ ਸਭ ਕੁਝ ਇਸ ਹੰਕਾਰੇ ਹੋਏ ਜ਼ਾਲਮ ਦੀ ਸ਼ਰਾਰਤ ਨਾਲ ਨਾਸ ਹੋਗਿਆ ਹੈ, ਮੈਂ ਬਿਲਕੁਲ ਉੱਜੜ ਗਿਆ ਹਾਂ ਅਤੇ ਇਸ ਜਗਤ ਵਿੱਚ ਮੇਰੇ ਕੋਲ ਹੁਨ ਕੋਈ ਸਮਿਆਨ ਨਹੀਂ ਰਿਹਾ ਕਿ ਜਿਸ ਨਾਲ ਮੈਂ ਰੋਟੀ ਦਾ ਟੁਕੜਾ ਭੁੱਖ ਵੇਲੇ ਕਮਾ ਸੱਕਾਂ, ਇਸ ਕਰਕੇ ਜਿੱਥੇ ਤੁਸੀ ਮੈਨੰ ਭੇਜੋ ਮੈਂ ਜਾਨ ਨੂੰ ਤਿਆਰ ਹਾਂ ਮੈਂ ਇਹਦੇ ਨਾਲ ਇਹੋ ਜਹੀ ਕਦੀ ਭੀ ਨਹੀਂ ਕਰਨੀ ਚਾਹੁੰਦਾ ਜਿਹੀ ਇਸਨੇ ਮੇਰੇ ਨਾਲ ਕੀਤੀ ਹੈ, ਪਰ ਮੇਰਾ ਇਹ ਜੀ

ਚਾਹੁੰਦਾ ਹੈ ਕਿ ਮੈਂ ਇਸਨੂੰ ਨਜਾਈਂ ਅਤੇ ਦਯਾਵਾਨ ਬਨਾਵਾਂ, ਜਿਸ ੋਂ ਫੇਰ ਦੂਸਰੀ ਵਾਰ ਇਹ ਗ਼ਰੀਬਾਂ ਨੂੰ ਦੁਖ ਨਾ ਦੇਵੇ। ਤਦ ਮਜਿਸਟ੍ਰੇਟ ਨੇ ਹੁਕਮ ਦਿੱਤਾ ਕਿ ਇਨ੍ਹਾਂ ਦੋਹਾਂ ਨੂੰ ਜਹਾਜ ਉੱਪਰ ਚਾੜ੍ਹ ਕੇ ਦੂਰ ਸਾਰੇ ਮੁਲਖ ਵਿੱਚ ਲੈ ਜਾਓ, ਜਿੱਥੇ ਜੰਗਲੀ ਤੇ ਵਹਿਸ਼ੀ ਆਦਮੀ ਕੁੱਲੀਆਂ ਵਿੱਚ ਰਹਿੰਦੇ ਹਨ, ਅਤੇ ਜਿਨ੍ਹਾਂ ਨੂੰ ਧਨ ਦੌਲਤ ਦੀ ਕੁਝ ਖ਼ਬਰ ਨਹੀਂ ਹੈ, ਅਤੇ ਜੇਹੜੇ ਮੱਛੀਆਂ ਮਾਰ ਮਾਰ ਕੇ ਆਪਣਾ ਢਿੱਡ ਭਰਦੇ ਹਨ ॥

ਜਿਸ ਵੇਲੇ ਉਹ ਦੋਨੋਂ ਸਮੁੰਦਰ ਦੇ ਪਾਰਲੇ ਕੰਢੇ ਪਹੁੰਚੇ, ਮਲਾਹਾਂ ਨੇ ਉਨ੍ਹਾਂ ਨੂੰ ਜਿਸ ਤਰ੍ਹਾਂ ਹੁਕਮ ਸੀ ਓਥੇ ਛੱਡ ਦਿੱਤਾ, ਅਤੇ ਉਸ ਮੁਲਖ ਦੇ ਜੰਗਲੀ ਆਦਮੀ ਬ_ਤ ਸਾਰੇ ਉਨ੍ਹਾਂ ਦੇ ਗਿਰਦ ਆਨ ਖੜੇ ਹੋਏ। ਅਮੀਰ ਆਦਮੀ ਨੇ ਜਦ ਆਪਣੇ ਆਪਨੂੰ ਅਕੱਲੇ ਮੁਕੱਲੇ ਬਗ਼ੈਰ ਕਿਸੇ ਹਥਿਆਰ ਜਾਂ ਮੱਦਤ ਦੇ ਉਨ੍ਹਾਂ ਜੰਗਲੀਆਂ ਦੇ ਵਿੱਚ ਵੇਖਿਆ, ਜਿਨ੍ਹਾਂ ਦੀ ਬੋਲੀ ਓਹ ਨਹੀਂ ਸਮਝ ਸਕਦਾ ਸੀ ਅਤੇ ਜਿਨ੍ਹਾਂਦੇ ਹੱਥਵਿੱਚ ਇਸ ਵੇਲੇ ਉਹਦੀ ਜਾਨ ਆਈ ਹੋਈ ਸੀ, ਤਾਂ ਬੜਾ ਡਰ ਕੇ ਰੋਨ ਅਤੇ ਤਲੀਆਂ ਮਲਨ ਲੱਗਾ, ਪਰ ਓਸ ਗ਼ਰੀਬ ਆਦਮੀ ਨੇ

ਜਿਸਨੇ ਇਹੋ ਜਿਹੇ ਡਰ ਤੇ ਮੁਸੀਬਤਾਂ ਛੋਟੇ ਹੁੰਦਿਆਂ ਤੋਂ ਸਦਾ ਵੇਖੀਆਂ ਹੋਈਆਂ ਸਨ, ਉਨ੍ਹਾਂ ਜਾਂਗਲੀਆਂ ਵੱਲ ਇਸ਼ਾਰਾ ਕੀਤਾ, ਕਿ ਮੈਂ ਤੁਹਾਡਾ ਮਿੱਤ੍ਰ ਬਨਾਂਗਾ ਅਤੇ ਜੋ ਕੁਝ ਤੁਸੀਂ ਮੈਨੂੰ ਦੱਸੋਗੇ ਮੈਂ ਕਰਾਂਗਾ। ਇਸ ਪੁਰ ਜਾਂਗਲੀਆਂ ਨੇ ਭੀ ਇਸ਼ਾਰਾ ਕੀਤਾ ਕਿ ਅਸੀਂ ਤੁਹਾਨੂੰ ਕੁਝ ਨਹੀਂ ਕਹਿੰਦੇ, ਪਰ ਮੱਛੀਆਂ ਫੜਨੇ ਅਤੇ ਲੱਕ-ੜੀਆਂ ਢੋਨੇ ਲਈ ਤੁਹਾਡੀ ਮੱਦਤ ਲਵਾਂਗੇ॥

ਫੇਰ ਉਹ ਜਾਂਗਲੀ ਉਨ੍ਹਾਂ ਦੋਹਾਂ ਨੂੰ ਥੋੜੀ ਦੂਰ ਇੱਕ ਜੰਗਲ ਵਿੱਚ ਲੈ ਗਏ, ਅਤੇ ਕੁਝ ਲੱਕੜਾਂ ਦੇ ਟੋਟੇ ਦਿਖਾ ਕੇ ਕਹਿਣ ਲੱਗੇ ਕਿ ਇਨ੍ਹਾਂ ਨੂੰ ਸਾਡੇ ਘਰ ਪੁਚਾ ਦਿਓ। ਓਹ ਦੋਨੋਂ ਝੱਟ ਆਪਣੇ ਕੰਮਨੂੰ ਲੱਗ ਪਏ। ਗ਼ਰੀਬ ਆਦਮੀ ਨੇ, ਜੇਹੜਾ ਬਲਵਾਨ ਤੇ ਹੁਸ਼ਿਆਰ ਸੀ, ਆਪਣੇ ਹਿੱਸੇ ਦੀਆਂ ਲੱਕੜੀਆਂ ਢੋ ਲਈਆਂ, ਪਰ ਅਮੀਰ ਆਦਮੀ ਨੇ, ਜਿਸ ਦੀਆਂ ਬਾਹਵਾਂ ਬੜੀਆਂ ਨਾਜ਼ਕ ਤੇ ਕੋਮਲ ਸਨ, ਅਤੇ ਜਿਸਨੂੰ ਕੰਮ ਕਰਨਦੀ ਜਰਾ ਭੀ ਆਦਤ ਨਹੀਂ ਸੀ, ਆਪਣੇ ਕੰਮਦਾ ਚੌਥਾ ਹਿੱਸਾ ਭੀ ਨਾ ਮੁਕਾਯਾ। ਜਾਂਗਲੀ ਜੇਹੜੇ ਇਹ ਸਾਰਾ ਹਾਲ ਵੇਖਦੇ ਸਨ, ਸੋਚਣ ਲੱਗੇ ਕਿ ਟੋਕਰੇ ਬਨਾਣ ਵਾਲਾ ਸਾਡੇ ਬੜੇ ਕੰਮ ਆਵੇਗਾ, ਇਸ ਵਾਸਤੇ ਓਸ

ਨੂੰ ਉਨ੍ਹਾਂ ਨੇ ਬਹੁਤ ਸਾਰੀਆਂ ਰੱਛੀਆਂ ਤੇ ਬੜੇ ਚੰਗੇ ਚੰਗੇ ਕੰਦ ਮੂਲ ਦਿੱਤੇ। ਅਮੀਰ ਆਦਮੀ ਦੇ ਖਾਣ ਵਾਸਤੇ ਇਨ੍ਹਾਂ ਨੇ ਥੋੜਾ ਜੇਹਾ ਦਿੱਤਾ ਜਿਸ ਨਾਲ ਓਹ ਔਖਾ ਰੱਜੇ, ਕਿਉਂ ਜੋ ਉਹ ਜਾਣਦੇ ਸਨ, ਕਿ ਇਹ ਸਾਡੇ ਕਿਸੇ ਕੰਮ ਜੋਗਾ ਨਹੀਂ, ਪਰ ਇਹ ਖਾਣਾ ਸਨੂੰ ਕਿੰਨਾ ਹੀ ਚਿਰ ਭੁੱਖੇ ਰਹਨ ਤੋਂ ਪਿੱਛੋਂ ਮਿਲਿਆ ਸੀ, ਇਸ ਕਾਰਣ ਜੋ ਕੁਝ ਉਨ੍ਹਾਂ ਨੇ ਉਸਨੂੰ ਦਿੱਤਾ, ਓਸਨੇ ਅਪਣੇ ਘਰ ਭੀ ਪਹਿਲੇ ਕਦੀ ਉੱਨਾਂ ਨਾ ਖਾਧਾ ਸੀ॥

ਦੂਸਰੇ ਦਿਨ ਓਹ ਫੇਰ ਓਸੇ ਕੰਮ ਤੇ ਲਾਏ ਗਏ। ਟੋਕਰੇ ਬਨਾਣ ਵਾਲੇ ਨੂੰ ਆਪਣੇ ਸਾਥੀ ਕੋਲੋਂ ਜਿਆਦਾ ਕੰਮ ਕਰਨ ਲਈ ਜਾਂਗਲੀ ਬੜਾ ਪਿਆਰ ਕਰਦੇ ਅਤੇ ਉਹਦੇ ਨਾਲ ਬੜੀ ਚੰਗੀ ਤਰ੍ਹਾਂ ਵਰਤਦੇ ਸਨ ਪਰ ਦੂਸਰੇ ਨੂੰ ਬੜੀ ਬੁਰੀ ਨਜ਼ਰ ਨਾਲ ਦੇਖਦੇ ਤੇ ਦਿਲੋਂ ਬੁਰਾ ਸਮਝਦੇ ਸਨ, ਜੇਹੜਾ ਆਪਣੀ ਅਰਾਮ ਤਲਬੀ ਅਤੇ ਨਾਜ਼ਕ ਪੁਣੇ ਦੇ ਕਾਰਣ ਮੁਹੱਬਤ ਕਰਨ ਦੇ ਲਾਇਕ ਨਾ ਸੀ॥

ਅਮੀਰ ਆਦਮੀ ਬੀ ਹੁਨ ਮਲੂਮ ਕਰਨ ਲੱਗ ਪਿਆ ਕਿ ਮੈਂ ਐਵੇਂ ਹੀ ਆਪਣੇ ਆਪਨੂੰ ਬੜਾ ਚੰਗਾ ਤੇ ਦੂਸਰਿਆਂ ਨੂੰ ਬੜਾ ਬੁਰਾ ਸਮਝਦਾ ਸਾਂ, ਅਤੇ ਇੱਕ ਹੋਰ

ਗੱਲ ਜੇਹੜੀ ਥੋੜੇ ਚਿਰ ਪਿੱਛੋਂ ਹੋਈ, ਉਸ ਕਰਕੇ ਉਹ ਹੋਰ ਭੀ ਬਹੁਤ ਜੀ ਵਿੱਚ ਪਛਤਾਉਣ ਲੱਗਾ ॥

ਇੱਕ ਦਿਨ ਇੱਕ ਜਾਂਗਲੀ ਨੂੰ ਇੱਕ ਚੀਜ਼ ਫੀਤੇ ਜੇਡੀ ਲੱਭ ਪਈ, ਜਿਸਨੂੰ ਉਸਨੇ ਆਪਣੇ ਸਿਰ ਨਾਲ ਬੰਨ੍ਹ ਲਿਆ ਤੇ ਸਮਝਨ ਲੱਗਾ ਕਿ ਮੈਂ ਇਹਦੇ ਨਾਲ ਬੜਾ ਫੱਬਦਾ ਹਾਂ। ਟੋਕਰੇ ਬਨਾਨ ਵਾਲੇ ਨੇ ਜਦ ਉਸਦਾ ਇਹ ਹਾਲ ਦੇਖਿਆ, ਤਾਂ ਕੁਝ ਕਾਨੇ ਲੈਕੇ ਬੈਠ ਗਿਆ ਅਤੇ ਥੋੜੇ ਹੀ ਚਿਰ ਵਿੱਚ ਇੱਕ ਬੜਾ ਸੋਹਣਾ ਹਾਰ ਬਨਾ ਲਿਆ, ਤੇ ਓਹ ਹਾਰ ਉਸਨੇ ਇੱਕ ਜਾਂਗਲੀ ਦੇ ਗਲ ਵਿੱਚ ਪਾ ਦਿੱਤਾ, ਜੇਹੜਾ ਉਸਨੂੰ ਅੱਗੋਂ ਪਹਿਲੇ ਪਹਿਲ ਆਉਂਦਾ ਮਿਲਿਆ ਸੀ। ਉਹ ਜਾਂਗਲੀ ਇਹ ਹਾਰ ਪਾਕੇ ਐਡਾ ਪਰਸਿੰਨ ਹੋਇਆ ਕਿ ਉਹ ਖ਼ੁਸ਼ੀ ਨਾਲ ਨੱਚਣ ਲਗ ਪਿਆ ਅਤੇ ਦੌੜਦਾ ਦੌੜਦਾ ਆਪਣੇ ਸਾਥੀਆਂ ਕੋਲ ਗਿਆ, ਜੇਹੜੇ ਉਸ ਸੋਹਣੇ ਤੇ ਨਵੀਂ ਪ੍ਰਕਾਰ ਦੇ ਹਾਰ ਨੂੰ ਦੇਖਕ ਹੈਰਾਨ ਹੋ ਗਏ। ਛੇਤੀ ਹੀ ਉਸ ਟੋਕਰੇ ਬਨਾਨ ਵਾਲੇ ਕੋਲ ਇੱਕ ਦੂਸਰਾ ਜਾਂਗਲੀ ਆਇਆ, ਤੇ ਮਿੰਨਤਾਂ ਮਾਰ ਮਾਰ ਕੇ ਸਮਝਾਨ ਲੱਗਾ ਕਿ ਮੈਨੂੰ ਭੀ ਇਹੋ ਜੇਹਾ ਗਹਿਣਾ ਬਣਾ ਕੇ ਪਾ ਉਨ੍ਹਾਂ ਹਾਰਾਂ ਨੂੰ ਦੇਖਕੇ ਉਹ ਸਾਰੇ ਜਾਂਗਲੀ ਐਡੇ ਖ਼ੁਸ਼

ਹੋਏ ਕਿ ਉਨ੍ਹਾਂ ਨੇ ਟੋਕਰੇ ਬਨਾਣ ਵਾਲੇ ਕੋਲੋਂ ਪਹਿਲਾ ਕੰਮ ਛੁਡਾ ਲਿਆ, ਅਤੇ ਓਹ ਦੁਪਹਿਰਾਂ ਵੇਲੇ ਇਨ੍ਹਾਂ ਹਾਰਾਂ ਦੇ ਉਨਣ ਵਿੱਚ ਹੀ ਲੱਗਾ ਰਹਿੰਦਾ ਸੀ। ਇਸ ਖ਼ੁਸ਼ੀ ਦੇ ਬਦਲੇ ਜੇਹੜੀ ਹਾਰ ਬਨਾ ਬਨਾ ਕੇ ਦੇਨ ਨਾਲ ਉਨ੍ਹਾਂ ਨੂੰ ਹੋਈ ਅਰ ਕਿਰਤਗਜ ਜਾਂਗਲੀ ਓਸ ਦੇ ਵੱਸ ਹੋ ਗਏ, ਅਤੇ ਹਰ ਤਰ੍ਹਾਂ ਦੇ ਪਦਾਰਥ ਜੇਹੜੇ ਉਨ੍ਹਾਂ ਦੇ ਮੁਲਖ ਵਿੱਚ ਪੈਦਾ ਹੁੰਦੇ ਸਨ, ਲਿਆ ਲਿਆ ਕੇ ਦੇਣ ਲੱਗੇ। ਇੱਕ ਕੁੱਲੀ ਓਸਦੇ ਰਹਿਣ ਲਈ ਬਨਾ ਦਿੱਤੀ ਤੇ ਹਰ ਤਰ੍ਹਾਂ ਉਸ ਪੁਰ ਦਯਾ ਅਤੇ ਓਸਦੀ ਸ਼ੁਕਰ ਗੁਜ਼ਾਰੀ ਕਰਨ ਲੱਗੇ। ਪਰ ਅਮੀਰ ਆਦਮੀ ਦੇ ਕੋਲ ਕੋਈ ਅਜੇਹਾ ਗੁਣ ਨਹੀਂ ਸੀ, ਜਿਸਦੇ ਨਾਲ ਕਿਸੇ ਨੂੰ ਖ਼ੁਸ਼ ਕਰੇ, ਅਤੇ ਨਾ ਹੀ ਇਤਨੀ ਤਾਕਤ ਸੀ, ਕਿ ਜਿਸ ਨਾਲ ਮਜੂਰੀ ਕਰ ਸੱਕੇ, ਇਸ ਲਈ ਉਹ ਟੋਕਰੇ ਬਨਾਣ ਵਾਲ਼ੇ ਦਾ ਨੌਕਰ ਬਨਾਯਾ ਗਿਆ, ਅਤੇ ਇਹ ਕੰਮ ਓਹਦੇ ਸਪੁਰਦ ਹੋਇਆ ਕਿ ਹਾਰ ਬਨਾਣ ਵਾਸਤੇ ਕਾਨੇ ਕੱਟ ਕੱਟ ਕੇ ਲਿਆਵੇ ਅਤੇ ਟੋਕਰੇ ਬਨਾਣ ਵਾਲੇ ਨੂੰ ਦਿੱਤਾ ਕਰੇ॥

ਜਦ ਇਸ ਤਰ੍ਹਾਂ ਕੁਝ ਮਹੀਨੇ ਬੀਤਣ ਪਿੱਛੋਂ ਹਾਕਮ ਦੇ ਹੁਕਮ ਨਾਲ ਓਹ ਫੇਰ ਆਪਣੇ ਮੁਲਖ ਵਿੱਚ ਬੁਲਾਏ ਗਏ, ਅਤੇ ਮਜਿਸਟ੍ਰੇਟ ਅੱਗੇ ਪੇਸ਼ ਕੀਤੇ ਗਏ

ਤਦ ਉਸਨੇ ਬੜੇ ਗੁੱਸੇ ਨਾਲ ਅਮੀਰ ਆਦਮੀ ਵੱਲ ਤੱਕ ਕੇ ਆਖਿਆ, ਤੈਨੂੰ ਇਹ ਤਾਂ ਮੈਂ ਚਗੀ ਤਰ੍ਹਾਂ ਮਲੂਮ ਕਰਾ ਦਿੱਤਾ ਹੈ ਕਿ ਤੂੰ ਕਿਹਾ ਨਿਕੰਮਾ, ਨਲਾਇਕ ਤੇ ਭੈੜਾ ਆਦਮੀ ਹੈਂ, ਤੇ ਉਹਦੇ ਕੋਲੋਂ ਜਿਸਨੂੰ ਤੂੰ ਇੰਨਾਂ ਦੁਖ ਦਿੱਤਾ ਹੈ, ਕਿਹਾ ਮਾੜਾ ਹੈਂ, ਹੁਣੇ ਤੇਰੇ ਕੋਲੋਂ ਜਿੰਨਾਂ ਤੂੰ ਟੋਕਰੇ ਬਨਾਨ ਵਾਲੇ ਦਾ ਨੁਕਸਾਨ ਕੀਤਾ ਸੀ ਓਸਦਾ ਘਰ ਪੂਰਾ ਕਰਾਂਗਾ। ਜੇ ਮੈਂ ਤੇਰੇ ਨਾਲ ਉਹੋ ਜੇਹੀ ਕਰਾਂ ਜਿਹਦੇ ਤੂੰ ਲਾਇਕ ਹੈਂ, ਤਾਂ ਤੇਰੇ ਕੋਲੋਂ ਤੇਰਾ ਧਨ ਦੌਲਤ ਓਸੇ ਤਰ੍ਹਾਂ ਖੋਹ ਲਵਾਂ ਜਿਸ ਤਰ੍ਹਾਂ ਤੂੰ ਜਾਣ ਬੁਝਕੇ ਓਸ ਵਿਚਾਰੇ ਦਾ ਸਭ ਕੁਝ ਬਰਾਬਾਦ ਕਰ ਦਿੱਤਾ ਸੀ, ਪਰ ਮੈਨੂੰ ਹੁਨ ਉਮੈਦ ਹੈ ਕਿ ਤੂੰ ਅੱਗੇ ਤੋਂ ਵੇਰ ਗ਼ਰੀਬਾਂ ਤੇ ਦਯਾ ਕਰੇਂਗਾ, ਇਸ ਵਾਸਤੇ ਮੈਂ ਇਹ ਫੈਸਲਾਕਰਦਾ ਹਾਂ, ਕਿ ਤੂੰ ਇਸਨੂੰ ਆਪਣੀ ਅੱਧੀ ਜਾਇਦਾਦ ਦੇ ਦੇ ਜਿਸਨੂੰ ਤੂੰ ਇਸਤਰ੍ਹਾਂ ਨਾਲ ਬਰਬਾਦ ਕਰਨ ਦੀ ਕੋਸ਼ਸ਼ ਕੀਤੀ ਸੀ॥

ਜਦ ਇਹਗੱਲ ਹੋਈ ਤਾਂ ਟੋਕਰੇ ਬਨਾਣਵਾਲੇ ਨੇ ਮਜਿਸਟ੍ਰੇਟ ਦੀ ਮੇਹਰਬਾਨੀ ਦਾ ਧੰਨਵਾਦ ਕਰਕੇ ਇਹ ਆਖਿਆ, ਜੋ ਮੈਂ ਗ਼ਰੀਬੀ ਦੀ ਹਾਲਤ ਵਿੱਚ ਹੀ ਏਡਾ ਹੋਇਆ ਤੇ ਮਿਹਨਤ ਕਰਨ ਸਿੱਖਿਆ ਹੋਇਆ ਹਾਂ,

ਇਸ ਵਾਸਤੇ ਮੈਨੂੰ ਧਨ ਲੈਣ ਦੀ ਕੋਈ ਚਾਹ ਨਹੀਂ, ਕਿਉਂਕਿ ਮਨੂੰ ਪਤਾ ਹੀ ਨਹੀਂ ਕਿ ਧਨ ਨੂੰ ਕਿੱਥੇ ਖਰਚ ਕਰੀਦਾ ਹੈ। ਏਸ ਕਾਰਨ ਮੈਂ ਕੇਵਲ ਇਹ ਚਾਹੁੰਦਾ ਹਾਂ ਕਿ ਮੈਂ ਫੇਰ ਉੱਸੇ ਹਾਲ ਵਿੱਚ ਰਹਾਂ ਜਿਸ ਤਰ੍ਹਾਂ ਮੈਂ ਪਹਿਲਾਂ ਰਹਿੰਦਾ ਸਾਂ, ਅਤੇ ਇਹ ਆਦਮੀ ਗ਼ਰੀਬਾਂ ਨਾਲ ਚੰਗੀ ਤਰ੍ਹਾਂ ਵਰਤਣਾ ਸਿੱਖੇ॥

ਅਮੀਰ ਆਦਮੀ ਉਸਦੀ ਇਹ ਉਦਾਰਤਾ ਦੇਖਕੇ ਹਰਾਨ ਹੋਇਆ, ਅਤੇ ਇਹ ਮੁਸੀਬਤ ਭੋਗ ਕੇ ਏਡਾ ਸਿਆਨਾ ਹੋ ਗਿਆ ਕਿ ਜਦ ਤੀਕਰ ਉਹ ਜੀਉਂਦਾ ਰਿਹਾ, ਟੋਕਰੇ ਬਨਾਣ ਵਾਲੇ ਨਾਲ ਯਾਰਾਂ ਦੋਸਤਾਂ ਵਾਕਨ ਵਰਤਨ ਤੋਂ ਸਿਵਾਇ, ਗਰੀਬਾਂ ਨੂੰ ਦੁਖ ਤੋਂ ਬਚਾਨ ਵਾਸਤੇ ਆਪਣਾ ਧਨ ਦੌਲਤ ਖ਼ਰਚ ਕਰਦਾ ਰਿਹਾ ਅਤੇ ਲੋਕਾਂ ਦਾ ਸਭ ਤਰ੍ਹਾਂ ਨਾਲ ਭਲਾ ਕਰਦਾ ਰਿਹਾ॥

# ਹਾਥੀ

## ੧—ਇਸਦਾ ਜੁੱਸਾ

ਹਾਥੀ ਸਾਰਿਆਂ ਜਨਾਉਰਾਂ ਥੀਂ ਵੱਡਾ ਹੁੰਦਾ ਹੈ, ਖੜੋਤਾ ਹੋਇਆ ੮ ਯਾ ੯ ਫੁੱਟ ਉੱਚਾ ਹੁੰਦਾ ਹੈ ਅਤੇ ਕਦੀ ੧੦ ਵੀ, ਪਰ ਏਸ ਥੀਂ ਵਧੀਕ ਤਾਂ ਕਦੀ ਹੀ ਹੁੰਦਾ

ਹੋਊਗਾ। ਮੋਢਿਆਂ ਤੀਕ ਇਸਦੀ ਉਚਾਈ ਇਸਦੇ ਅਗਲੇ ਪੈਰ ਉੱਤੇ ਵੱਸੀ ਵਲੀ ਹੋਣੀ ਦੇ ਦੋ ਵੇਰਾਂ ਦੇ ਲਗ ਭਗ ਹੋਇਆ ਕਰਦੀ ਹੈ। ਇਸਦੀ ਵਜਹ ਤਾਂ ਬੇਢੌਲ ਤੇ ਭਾਰੀ ਹੈ,ਪਰ ਇਹ ਵੱਡੀ ਫੁਰਤੀ ਨਾਲ ਤੁਰ ਫਿਰ ਸਕਦਾ ਹੈ,ਅਤੇ ਬਾਹਲਾ ਬਾਂਕੀ ਰੀਤ ਨਾਲ ਕਰਤਬ ਕਰ ਲੈਂਦਾ ਹੈ। ਇਸਦਾ ਕਪਾਲ ਅੱਤ ਵੱਡਾ ਹੁੰਦਾ ਹ ਅਤ ਇਹ ਨਿਰਾ ਮਗਜ ਰੱਖਣ ਲਈ ਹੀ ਨਹੀਂ। ਹਾਥੀ ਇਸਨਾਲ ਉਨ੍ਹਾਂ ਰੁੱਖਾਂ ਨੂੰ,ਜਿਨ੍ਹਾਂ ਦੇ ਪੱਤਰ ਤੇ ਡਾਲ ਖਾਣੇਂ ਹੋਣ ਜਾਂ ਰਾਹ ਸਫਾ ਕਰਨਾ ਹੋਵੇ, ਢਾਹ ਸਿੱਟਦਾ ਹੈ॥

ਅੱਖਾਂ ਇਸ ਦੀਆਂ ਬਹੁਤ ਹੀ ਛੋਟੀਆਂ ਹੈਨ। ਕੰਨ ਚੌੜੇ ਅਤੇ ਛੱਜਾਂ ਵਾਂਙ ਲਟਕਦੇ ਹਨ। ਇਸਦਾ ਨੱਕ ਕਈ ਫੁੱਟ ਲੰਮਾ ਵੱਡੀ ਪੂਛ ਦੀ ਨਿਆਈਂ ਹੈ, ਉਸਨੂੰ ਸੁੰਡ ਆਖਦੇ ਹਨ ਅਤੇ ਉਸਨੂੰ ਹਾਥੀ ਇਜੇਹੀ ਤਰ੍ਹਾਂ ਤੇ ਇੰਨਿਆਂ ਪ੍ਰਕਾਰਾਂ ਨਾਲ ਵਰਤਦਾ ਹੈ, ਜੋ ਕਦੀ ਕੋਈ ਹੋਰ ਨੱਕ ਈਕੁਰ ਨਹੀਂ ਵਰਤੀਦਾ। ਨਰ ਹਾਥੀ ਦੇ ਦੰਦ ਇਸ ਅਨੋਖੇ ਨੱਕ ਜਾਂ ਸੁੰਡ ਦੇ ਦੋਹਾਂ ਪਾਸਿਆਂ ਵੱਲੋਂ ਬਾਹਰ ਦੀ ਵੱਲ ਨੂੰ ਉੱਗੇਹੋਏ ਹੁੰਦੇ ਹਨ। ਇਸਦਾ ਜੁੱਸਾ ਮੋਟਾ ਤੇ ਪਿੱਠ ਬਹੁਤ ਖਮਦਾਰ ਹੁੰਦੀ ਹੈ । ਇਸਦੀਆਂ

ਲੱਤਾਂ ਮੋਟੀਆਂ ਅਤੇ ਬੇਡੌਲ, ਤੇ ਪੈਰ ਕੂਲੇ ਲਚਕਦਾਰ ਹੁੰਦੇ ਹਨ, ਜਿਨ੍ਹਾਂ ਕਰਕੇ ਉਹ ਜਿਮੀਂ ਉੱਤੇ ਪੋਲੀ ਪੋਲੀ ਤੁਰਦਾ ਹੈ। ਖੱਲ ਇਸਦੀ ਮੋਟੀ ਗੂੜ੍ਹੇ ਭੂਰੇ ਰੰਗਦੀ ਕੁਝ ਕਲਿੱਤਨ ਉੱਤੇ ਹੁੰਦੀ ਹੈ॥

## ੨–ਦੰਦ ਅਤੇ ਸੁੰਡ॥

ਜਦ ਹਾਥੀ ਬੱਚਾ ਹੁੰਦਾ ਹੈ, ਉਸਦੇ ਦੰਦ ਨਹੀਂ ਹੁੰਦੇ। ਜਦ ਜਵਾਨ ਹੋ ਜਾਂਦਾ ਹੈ, ਉਸਦੇ ਉੱਪਰਲੇ ਹੋਠ ਦੇ ਦੋਹਾਂ ਪਾਸਿਆਂ ਵੱਲੋਂ ਦੰਦ ਛੇ ਸੱਤ ਤੇ ਅੱਠ ਫੁੱਟ ਵੀ ਬਾਹਰ ਨਿਕਲ ਆਉਂਦੇ ਹਨ। ਦੰਦ ਵਿੱਚੋਂ ਪੋਲੇ ਹੁੰਦੇ ਹਨ ਤੇ ਉਨ੍ਹਾਂ ਵਿੱਚ ਕੁਝ ਗੁਦੇ ਵਰਗਾ ਪਦਾਰਥ ਹੁੰਦਾ ਹੈ। ਇੱਸੇ ਪੋਲ ਵਿੱਚ ਦੰਦਖੰਦ ਰਹਿੰਦਾ ਹੈ ਜਿਸਦੇ ਕਾਰਣ ਦੰਦ ਐਡਾ ਮੁੱਲ ਪਾਉਂਦੇ ਹਨ॥

ਇਹ ਇਸਦੇ ਬਚਾਉ ਦੇ ਵੱਡੇ ਹਥਿਆਰ ਹੁੰਦੇ ਹਨ। ਹਾਥੀ ਆਪਣੇ ਵੈਰੀ ਨੂੰ ਦੰਦਾਂ ਉੱਪਰ ਚੁਕਕੇ ਦੂਰ ਸਿੱਟ ਪਾਉਂਦਾ ਹੈ ਜਾਂ ਉਸਦਾ ਸਰੀਰ ਪਾੜ ਸਿੱਟਦਾ ਹੈ, ਦਰਖਤ ਅਤੇ ਕੰਦ ਮੂਲ ਪੁੱਟਣ ਲਈ ਵੀ ਬਾਹਲੇ ਕੰਮ ਆਉਂਦੇ ਹਨ। ਨਰ ਹਾਥੀ ਦੇ ਹੀ ਦੰਦ ਹੁੰਦੇ ਹਨ, ਮਦੀਨ ਦੇ ਨਹੀਂ॥

ਹਾਥੀ ਦੀ ਅਚਰਜ ਸੁੰਡ, ਜਿਹਾਕੁ ਪਹਿਲੇ ਦੱਸ ਚੁਕੇ ਹਾਂ, ਨਿਰਾ ਨੱਕ ਹੀ ਨਹੀਂ ਸਗੋਂ ਇਸਥੀਂ ਵਧੀਕ ਹੈ ਉਹ ਨੱਕ ਤੇ ਉੱਪਰਲਾ ਹੋਠ ਹੈ ਜੋ ਕਈ ਫੁੱਟ ਵਧਿਆ ਹੋਇਆ ਹੈ। ਉਸਦੇ ਵਿੱਚੋਂ ਇੱਕ ਦੋ ਨਾਲੀਆਂ ਤੋੜ ਤੀਕਰ ਚਲੀਆਂ ਜਾਂਦੀਆਂ ਹਨ। ਏਹੋ ਉਸਦੀਆਂ ਨਾਸਾਂ ਹਨ। ਸੁੰਡ ਦੇ ਹੇਠਲੇ ਸਿਰੇ ਉੱਤੇ ਸੂਰ ਦੀ ਸੁੰਨੀ ਵਾਂਙ ਕਨਾਰਾ ਜਿਹਾ ਲੱਗਾ ਹੁੰਦਾ ਹੈ, ਤੇ ਉਸਦੇ ਅੱਗੇ ਉਂਗਲ ਜਿਹੀ ਲੱਗੀ ਹੋਈ ਹੁੰਦੀ ਹੈ। ਦੂਸਰੇਪਾਸੇਵੱਲ ਇੱਕ ਹਿੱਸਾ ਅੰਗੂਠੇ ਦਾ ਕੰਮ ਦੇਂਦਾ ਹੈ। ਹੁਨ ਏਸ ਉਂਗਲ਼ ਦੀ ਸਪਰਸ਼ ਸ਼ਕਤਿ ਅੱਤ ਬਲਵਾਨ ਹੈ ਅਤੇ ਹਾਥੀ ਆਪਣੀ ਸੁੰਢ ਦੇ ਸਿਰੇ ਨੂੰ ਇਉਂ ਵਰਤਦਾਂ ਹੈ ਜੀਕੁਰ ਮਨੁੱਖ ਆਪਣੀ ਉਂਗਲ ਅਤੇ ਅੰਗੂਠਾ। ਇਹ ਫੁੱਲ ਤੇ ਪੱਤਰ ਇੱਕ ਇੱਕ ਕਰਕੇ ਅਫੋਕ ਹੀ ਚੁੱਕ ਲੈਂਦਾ ਹੈ, ਗੰਢਾਂ ਤੇ ਬੂਹੇ ਖੋਲ੍ਹ ਭੀੜ ਲੈਂਦਾ ਹੈ, ਅਤੇ ਕੁੰਜੀ ਮੋੜਕੇ ਹੋੜਾ ਖੋਲ੍ਹ ਸਿੱਟਦਾ ਹੈ, ਇਹ ਦੁਆਨੀ ਜਾਂ ਸੂਈ ਐਉਂ ਸੁਖਾਲੀ ਤਰ੍ਹਾਂ ਚੁੱਕ ਲੈਂਦਾ ਹੈ ਜੀਕੁਰ ਅਸੀਂ ਤੁਸੀਂ। ਹਾਥੀ ਹੋਰ ਕਈਅਚਰਜ ਗੱਲਾਂਏਸਸੁੰਡ ਨਾਲ ਕਰ ਲੈਂਦਾ ਹੈ। ਜੀਕੁਰ ਚਾਹੁੰਦਾ ਹੈ ਆਪਣੀ ਸੁੰਡ ਨੂੰ ਛੋਟੀ ਕਰ ਲੈਂਦਾ ਹੈ, ਤੇ ਜੇਹੜੇ ਪਾਸੇ

ਚਾਹੇ ਮੋੜ ਸਕਦਾ ਹੈ। ਉਹਦੇ ਨਾਲ ਜਿਸਨੂੰ ਚਾਹੇਮੁੱਕੀ ਮਾਰੇ ਭਾਵੇਂ ਕਿਸੇ ਸ਼ੈ ਦੇ ਗਿਰਦੇ ਉਸ ਨੂੰ ਲਪੇਟ ਦੇਵੇ। ਏਹ ਡਾਢਾ ਤਕੜਾ ਤੇ ਲਚਕੀਲਾ ਅੰਗ ਹੈ॥

ਜਦੋਂ ਹਾਥੀ ਪਾਣੀ ਪੀਨਾ ਲੋੜਦਾ ਹੈ, ਤਾਂ ਆਪਣੀ ਸੁੰਡ ਦੇ ਸਿਰੇ ਨੂੰ ਪਾਣੀ ਵਿੱਚ ਡੋਬ ਦੇਂਦਾ ਹੈ ਅਤੇ ਜਿੰਨੇ ਨਾਲ ਉਸਦੀ ਸੁੰਡ ਭਰ ਜਾਵੇ, ਉੱਨਾਂ ਪਾਣੀ ਖਿੱਚ ਲੈਂਦਾ ਹੈ, ਤੇ ਸੁੰਡ ਨੂੰ ਫੇਰ ਮੋੜਕੇ ਆਪਣੇ ਮੂੰਹ ਵਿੱਚ ਉਲੱਦ ਲੈਂਦਾ ਹੈ। ਜੇਕਰ ਤੁਸੀਂ ਪਾਸ ਹੋਵੋ ਤਾਂ ਅਵਸਜ ਪਾਣੀ ਛਲ ਛਲ ਕਰਦਾ ਉਸਦੇ ਢਿੱਡ ਵਿੱਚ ਜਾਂਦਾ ਸੁਣ ਲਵੋ, ਕਦੀ ਕਦੀ ਸੁੰਡ ਵਿਚਲਾ ਪਾਣੀ ਉਹ ਆਪਣੇ ਪਿੰਡੇ ਉੱਤੇ ਸਿੱਟ ਲੈਂਦਾ ਹੈ ਤੇ ਇਸ ਪ੍ਰਕਾਰ ਉਸਨੂੰ ਠੰਢਾ ਕਰ ਲੈਂਦਾ ਹੈ, ਜਾਂ ਉਸਤੋਂ ਮੱਖੀਆਂ ਹਟਾ ਦੇਂਦਾ ਹੈ। ਜਦੋਂ ਘੱਟ ਡੂੰਘੇ ਦਰਿਆ ਲੰਘਨ ਲੱਗਦਾ ਹੈ ਤਾਂ ਡਰਨ ਦੀ ਥਾਂ ਉਹ ਤਰਦਾ ਅਤੇ ਅਪਣੇ ਆਪਨੂੰ ਠੰਢਾ ਕਰਦਾ ਜਾਂਦਾ ਹੈ। ਓਤੋਂ ਤੁਸੀਂ ਉਸਦੀ ਸੁੰਡ ਦੀ ਨੋਕ ਦੇ ਬਾਝੋਂ, ਜਿਸਨੂੰ ਉਹ ਸਾਹ ਲੈਣ ਲਈ ਪਾਣੀਓਂ ਬਾਹਰ ਰਖਦਾ ਹੈ, ਹੋਰ ਉਸਦਾ ਸਰੀਰ ਕੁਝ ਬੀ ਨਹੀਂ ਦੇਖੋਗੇ॥

## ।ਕੁ-ਸੁਭਾਉ॥

ਹਾਥੀ ਨੂੰ ਐਡਾ ਵੱਡਾ ਅਤੇ ਭਾਰਾ ਹੋਣ ਦੇ ਕਾਰਣ ਚਾਰਾ ਭੀ ਬਹੁਤਸਾਰਾ ਲੋੜੀਦਾ ਹੈ। ਛੋਟੇਛੋਟੇ ਬੂਟੇ ਅਤੇ ਪੱਤਰ ਖੁੱਲ੍ਹੇ ਚਰਦਾਹੈ। ਇੱਕ ਰਾਖਵਾਂ ਹਾਥੀਇੰਨੇਪੱਤਰ ਖਾ ਲੈਂਦਾ ਹੈ ਜਿੰਨੇ ਦੋ ਜਾਂ ਤਿੰਨ ਮਨੁੱਖ ਉਸਦੇ ਲਈ ਅਕੱਠੇ ਕਰ ਸੱਕਦੇ ਹਨ। ਜੇਕਰ ਪੱਤਰ ਗਰਦ ਵਾਲੇ ਹੋਣ ਤਾਂ ਉਨ੍ਹਾਂ ਨੂੰ ਆਪਨੀਆਂ ਅਗਲੀਆਂ ਲੱਤਾਂ ਤੇ ਮਾਰਕੇ ਝਾੜ ਲੈਂਦਾ ਹੈ। ਹਾਥੀ ਨੂੰ ਘਾਹ, ਅਨਾਜ ਤੇ ਫਲ ਭਾਉਂਦੇ ਹਨ ਅਤੇ ਜੇ ਤੁਸੀ ਉਸਨੂੰ ਗੰਨੇ ਪਾਓ ਤਾਂ ੱਡਾ ਪ੍ਰਸੰਨ ਹੁੰਦਾ ਹੈ। ਬੀਰ ਅਥਵਾ ਹੋਰ ਕੋਈ ਸ਼ਰਾਬ ਪੀਕੇ ਆਨੰਦ ਨਾਲ ਹੋਠਾਂ ਦੇਚਟਕਾਰੇ ਲਾ ੁਂਦਾ ਹੈ, ਅਤੇ ਉਸਦਾ ਰਾਖਾ ਉਹਦੇ ਕੋਲੋਂ ਕੋਈ ਕੱਮ ਭਾਵੇਂ ਕਿਹਾ ਹੀ ਅਨਭਾਉਣਾ ਹੋਵੇ, ਸ਼ਰਾਬ ਦੇ ਲਾਲਚ ਨਾਲ ਕਰਾ ਲੈਂਦਾ ਹੈ। ਇਹ ਸਭ ਥੀਂ ਵੱਡੀ ਵੱਢੀ ਹੈ॥

ਓਹ ਲੋਕ,ਜੇਹੜੇ ਹਾਥੀਆਂਦੇ ਬਨਾਂ ਦੇਨੇੜੇ ਵੱਸਦੇ ਹਨ, ਉਨ੍ਹਾਂ ਨੂੰ ਇਨ੍ਹਾਂ ਵੱਡ ਜੁੱਸਿਆਂ ਗੁਆਂਢੀਆਂ ਦੇ ਆਉਣ ਥੀਂ ਬਹੁਤ ਕਸ਼ਟ ਹੁੰਦਾ ਹੈ,ਨਿਰੀ ਇਹ ਗੱਲ ਹੀ ਨਹੀਂ ਜੋ ਉਹ ਅਨਾਜ ਤੇ ਫਲ ਹੀ ਖਾ ਜਾਂਦੇ ਹਨ,

ਵਿਚਾਰ ਕਰੋ ਜੋ ਇਹ ਪਸ਼ੂ ਆਪਣੇ ਵੱਡੇ ਵੱਡੇ ਪੈਰਾਂ ਨਾਲ ਕਿੰਨਾ ਕੁਝ ਲਤਾੜ ਕੇ ਉਜਾੜ ਜਾਂਦੇ ਹੋਣਗੇ, ਅਤੇ ਲੋਕ ਰਾਤਾਂ ਜਾਗਦੇ ਤੇ ਮਸਾਲਾਂ ਬਾਲ ਰਖਦੇ ਅਤੇ ਸਾਰਾ ਜ਼ੋਰ ਲਾਕੇ ਉੱਚੀ ਉੱਚੀ ਹਾਲ ਹਾਲ ਇਉਂ ਕਰਦੇ ਰਹਿੰਦੇ ਜਾਣੀਦਾ ਸ਼ੇਰ ਨੇੜੇ ਹੁੰਦੇ ਹਨ । ਜੇਕਰ ਇਸ ਤੇ ਵੀ ਹਾਥੀ ਡਰ ਕੇ ਨਾ ਨੱਠਣ ਤਾਂ ਉਨ੍ਹਾਂ ਪੁਰ ਬੰਦੂਕਾਂ ਛੱਡਣ ਨਾਲ ਜੋ ਬਨ ਸੱਕਦਾ ਹੈ ਕਰਦੇ ਹਨ ॥

ਹਾਥੀ ਅਕੱਠਿਆ ਰਹਿਣ ਦੀ ਬੜੀ ਚਾਹ ਰੱਖਦੇ ਹਨ। ਦਸਾਂ ੨, ਵੀਹਾਂ ੨, ਤੀਹਾਂ ੨ ਦਾ ਚੌਣਾਂ ਬਣਾਕੇ ਤੁਰਦੇ ਹਨ । ਆਪੋ ਵਿੱਚ ਅਪਣੇ ਢੰਗ ਨਾਲ ਵੱਡੀ ਦਯਾ ਤੇ ਸਹਾਇਤਾ ਕਰਦੇ ਹਨ । ਬਾਹਲਾ ਉਹ ਜਿੱਡੇ ਵੱਡੇ ਸਰੀਰ ਵਾਲੇ ਹਨ, ਉੱਡੇ ਹੀ ਗਰੀਬ ਹੁੰਦੇ ਹਨ। ਭੈੜੇ ਸੁਭਾਉ ਵਾਲੇ ਮਸਤੇ ਹੋਏ ਹਾਥੀਆਂਨੂੰ ਚੌਣੇ ਵਿੱਚੋਂ ਨਿਖੇੜ ਛਡਦੇ ਹਨ, ਜੋ ਉਹ ਵੱਖਰੇ ਰਹਿਣ। ਇਹ ਬੜੇ ਬੁਧਿਮਾਨ ਪਸ਼ੂ ਹਨ, ਇਨ੍ਹਾਂ ਦੀ ਸਮਝ ਚੰਗੀ ਹੁੰਦੀ ਹੈ ਅਤੇ ਸਿੱਖਯਾ ਚਾਹ ਨਾਲ ਗ੍ਰਹਨ ਕਰ ਲੈਂਦੇ ਹਨ, ਜਦੋਂ ਤਾਈਂ ਉਨ੍ਹਾਂ ਨੂੰ ਪ੍ਰਤੀਤ ਨ ਹੋਵੇ ਜੋ ਉਨ੍ਹਾਂ ਦੇ ਭਾਰ ਸਹਾ-ਰਨ ਜੋਗੀ ਹੈ, ਉਹ ਕਦੇ ਕਿਸੇ ਹੌਲਕੇ ਫੁਲਕੇ ਪੁਲ ਜਾਂ ਹੋਰ ਵਸਤ ਪੁਰ ਪੈਰ ਨਹੀਂ ਧਰਦੇ। ਆਪਣੇ ਰਾਖਿਆਂ

ਦਾ ਕਿਹਾ ਫੁਰਤੀ ਨਾਲ ਮੰਨਦੇ ਹਨ ਤੇ ਉਹ ਖ
ਪਾਇਆ ਹੋਇਆ ਕਦੇ ਨਹੀਂ ਭੁਲਾਂਦੇ ਅਤੇ ਦਯਾ ਬੀ
ਕਦੀ ਨਹੀਂ ਵਿਸਾਰਦੇ। ਖਤਰੇ ਦੇ ਸਮੇਂ ਉਹ ਵੱਡੇ
ਹੌਂਸਲੇ ਤੇ ਧੀਰਜ ਵਾਲੇ ਹੁੰਦੇ ਹਨ,ਤੇ ਬਾਘੋਂ ਬਿਨਾ ਹੋਰ
ਵੈਰੀ ਦਾ ਵੱਡੀ ਦ੍ਰਿੜ੍ਹਤਾ ਨਾਲ ਸਾਮ੍ਹਨਾ ਕਰਦੇ ਹਨ॥

ਹਾਥੀ ਵੱਡਾ ਚੰਚਲ ਜਨੌਰਹੈ। ਇਸਨੂੰਬਿਆਕੁਲ
ਰਹਿਨ ਵਾਲਾ ਵੀ ਆਖਦੇ ਹਨ। ਏਸਨੂੰ ਥੋੜੇ ਸਮੇਲਈ
ਵੀ ਨਿਚੱਲਾ ਰਖਨਾ ਔਖਾ ਕੰਮ ਹੈ। ਇਹ ਆਪਣੇ ਪੈਰ
ਹਲਾਉਂਦਾ, ਕਦੀ ਬੈਠਦਾ,ਕਦੀ ਉੱਠਦਾ,ਇੱਧਰ ਉੱਧਰ
ਝੂਲਦਾ ਤੇ ਆਪਣੀ ਸੁੰਡ ਨਾਲ ਖੇਡਦਾ ਰਹਿੰਦਾ ਹੈ।
ਇੱਥੋਂ ਸਮਝੋ ਕਿ ਜਦ ਇਸਨੂੰ ਕਿਸੇ ਕੰਮ ਲਾਈਏ, ਤਾਂ
ਇਹ ਵੱਡਾ ਫੁਰਤੀਲਾ ਕਾਮਾਂ ਹੁੰਦਾ ਹੈ,ਤੇ ਆਪਣੇ ਕੰਮਨੂੰ
ਅਨਥਕ ਦ੍ਰਿੜ੍ਹਤਾ ਨਾਲ ਕਰੀ ਜਾਂਦਾ ਹੈ॥

## ੪-ਕੰਮਵਿੱਚਤੇਖੇਡਵਿੱਚ ਰੁੱਝਾਹੋਇਆ॥

ਜਾਂ ਹਾਥੀ ਅਜਿਹਾ ਤਕੜਾ ਤੇ ਫੁਰਤਾ, ਸਿਆਣਾ
ਤੇ ਗਰੀਬ ਹੈ, ਤਾਂ ਇਹ ਭਾਂਤ ੨ ਦੇ ਕੰਮਾਂ ਪਰ ਲਾ ਸਕੀ
ਦਾ ਹੈ। ਜਿਸ ਕੰਮ ਨੂੰ ਇਹਦਾ ਰਾਖਾ ਇਸਨੂੰ ਲਾ ਦੇਵੇ,
ਇਹ ਸੰਭਵ ਹੋਵੇ ਤਾਂ ਕਰ ਲੈਂਦਾ ਹੈ। ਇਹ ਹਲ ਵਾਹ

ਲੈਂਦਾ ਹੈ, ਭਾਰ ਚੁੱਕ ਲੈਂਦਾ ਹੈ, ਪਰ ਇਸ ਕੋਲੋਂ ਔਖਾ ਕੰਮ ਲੈਣਾ ਹੱਛਾ ਨਹੀਂ ਕਿਉਂ ਜੋ ਇਸਦੀ ਖੱਲ ਨਾਜ਼ਕ ਤੇ ਸ਼ਤਾਬੀ ਨਾਲ ਛਿੱਲੀ ਜਾਣਵਾਲੀ ਹੁੰਦੀਹੈ। ਇਸ ਗੱਲ ਥੀਂ ਸਿਵਾ ਇਹਦੀ ਬੁੱਧਿ ਇਜੇਹੀ ਹੱਛੀਹੈ ਜੋ ਇਸ ਪਾਸੋਂ ਭਾਰ ਚੁੱਕਨ ਦੇ ਕੰਮੋਂ ਬਿਨਾਂ ਹੋਰ ਚੰਗੀ ਕਾਰ ਲੈ ਸੱਕੀ ਦੀ ਹੈ। ਜੇ ਇਸਦਾ ਰਾਖਾ ਖੇਚਲ ਕਰਕੇ ਇਸਨੂੰ ਸਿਖਾਂ ਦੇਵੇ ਤਾਂ ਹਾਥੀ ਚੰਗਾ ਕਾਰੀਗਰ ਬਣ ਜਾਂਦਾ ੇ। ਇਹ ਸ਼ਤੀਰਾਂ ਨੂੰ ਇੱਕ ਦੂਜੇ ਪੁਰ ਕਿਸੇ ਨਿਯਤ ਪ੍ਰਕਾਰ ਨਾਲ ਅਜਿਹਾ ਰੱਖ ਸਕਦਾ ਹੈ ਜਿਹਾਕੁ ਮਨੁੱਖ॥

ਹਿੰਦ ਵਿੱਚ ਹਾਥੀ ਪਾਸੋਂ ਵੱਡੇ ਪੁਰਖ ਸਵਾਰੀ ਤੇ ਸ਼ਿਕਾਰ ਦਾ ਬਹੁਤ ਕੰਮ ਲੈਂਦੇ ਹਨ, ਤੇ ਹੋਰ ਔਖਾ ਕੰਮ ਘੱਟ ਲੈਂਦੇ ਹਨ। ਸਵਾਰ ਹੋਕੇ ਹੌਦੇ ਵਿੱਚ ਬੈਠਦੇ ਹਨ ਜੋ ਉਸਦੀ ਪਿੱਠ ਤੇ ਕੱਸਿਆ ਹੋਇਆ ਹੁੰਦਾ ਹੈ, ਜੋ ਵੱਡੇ ਸਾਰੇ ਗਦੇਲੇ ਪੁਰ, ਜੋ ਰੱਸਿਆਂ ਨਾਲ ਕੱਸਿਆ ਹੋਇਆਂ ਹੁੰਦਾ ਹੈ। ਮਹਾਵਤ ਹਾਥੀ ਦੀ ਗਿੱਚੀ ਉ ੇ ਦੋਹੀਂ ਪਾਸੀਂ ਲੱਤਾਂ ਲਮਕਾ ਕੇ ਬੈਠਦਾ ਅਤੇ ਬੋਲੀ ਤੇ ਅੰਕੁਸ਼ ਨਾਲ ਚਲਾਉਂਦਾ ਹੈ। ਲੋਕਾਂ ਨੂੰ ਪਿੱਠ ਉੱਤੇ ਚੜ੍ਹਾਈ ਫਿਰਨਾਂ ਕੋਈ ਔਖਾ ਕੰਮ ਨਹੀਂ ਪਰ ਸ਼ੇਰ ਦੇ ਸ਼ਿਕਾਰ ਲਈ ਉਨ੍ਹਾਂ ਨੂੰ ਲੈ ਜਾਨਦੇ ਕੰਮਥੀਂ ਹਾਥੀ ਝੇਪਦਾਹੈ, ਸ਼ੇਰ ਕੋਲੋਂ ਹਾਥੀ

ਨੂੰ ਵੱਡੀ ਭੈ ਲਗਦਾ ਹੈ ਤੇ ਇਸ ਭਿਆਨਕ ਜਾਨਵਰ ਦੇ ਸਾਹਮਣੇ ਹੋਣ ਜੋਗਾ ਕਰਨ ਲਈ ਉਸਨੂੰ ਪਹਿਲਾਂ ਬਾਹਲਾ ਸਾਧਨਾਂ ਪੈਂਦਾ ਹੈ ॥

ਜਦ ਹਾਥੀ ਵੇਹਲਾ ਹੁੰਦਾ ਹੈ ਤਾਂ ਖੇਡ ਵਿੱਚ ਲਗ ਜਾਂਦਾਹੈ ਉਹਨਿਚੱਲਾ ਨਹੀਂਰਹਿੰਦਾ। ਜੇ ਹੋਰ ਕੁਝ ਪਾਸ ਨਾ ਹੋਵੇ, ਤਾਂ ਪੱਥਰ ਜਾਂ ਮਿੱਟੀ ਜਾਂ ਰੇਤ ਆਪਣੇ ਸਰੀਰ ਉੱਪਰ ਸਿਟਦਾ ਰਹਿੰਦਾ ਹੈ। ਆਪਣੀ ਪਿੱਠ ਉੱਪਰ ਟਾਹਣਾਂ ਨੂੰ ਝੋਲਣ ਦਾ ਉਸਨੂੰ ਵੱਡਾ ਚਾਉ ਹੈ ਪਰ ਹੋਰ ਕਿਸੇ ਚੀਜ ਨਾਲ ਐਡਾ ਪਰਸੰਨ ਨਹੀਂ ਹੁੰਦਾ, ਜਿਹਾਕੁ ਨ੍ਹਾਉਣ ਨਾਲ ਹੁੰਦਾ ਹੈ,ਆਪਣੀ ਸੁੰਡ ਨਾਲ ਸਫਾ ਅਥਵਾ ਗੰਦਲਾ ਪਾਣੀ ਭਰਕੇ ਆਪਣੇ ਉੱਤੇ ਉਛਾਲਣਾ ਇਸ ਨੂੰ ਬਾਹਲਾ ਭਲਾ ਲਗਦਾ ਹੈ। ਇਹ ਡਾਢਾ ਤਾਰੂ ਹੈ ਤੇ ਬੇਧੜਕ ਪਾਣੀ ਵਿੱਚ ਕੁੱਦ ਪੈਂਦਾ ਹੈ,ਜਾਣੀਦਾ ਪਾਣੀ ਉਸ ਦੇ ਭਾਣੇ ਹੋਰ ਕਿਸੇ ਕੰਮ ਜੋਗਾ ਨਹੀਂ, ਅਤੇ ਖੇਡਦਾ ਹੋਇਆ ਕੇਡਾ ਰੌਲਾ ਪਾਉਂਦਾ ਹੈ ॥

## ੫—ਅਰਿੰਙ ! ਅਰਿੰਙ !!

ਇੱਕ ਦਿਨ ਤ੍ਰਿਕਾਲਾਂ ਵੇਲੇ ਲੰਕਾ ਦੇਸ ਦੇ ਕੰਦਾ ਨਗਰ ਦੇ ਕੋਲ ਇੱਕ ਭਲਾਮਾਨਸ ਘੋੜੇ ਪੁਰ ਸਵਾਰ

ਚਲਿਆ ਜਾਂਦਾ ਸੀ, ਜੋ ਘੋੜਾ ਇੱਕ ਅਵਾਜ਼ ਥੀਂ ਜੋ ਜੰਗਲ, ਵਿੱਚੋਂ ਆਉਂਦੀ ਸੀ ਭੜਕਿਆ। ਕੁਝ ਨੇੜੇਆਕੇ ਉਹ ਅਵਾਜ਼ ਐਉਂ ਪ੍ਰਤੀਤ ਹੋਈ ਜਿਕੁਰ ਕੋਈ ਮੋਟੇ ਸੰਘ ਨਾਲ ਦੁਖੀ ਹੋਕੇ ਕਈ ਵਾਰ ਅਰੰਙ ਅਰੰਙ ਕਰਦਾ ਹੈ। ਤਾਹੀਓਂ ਜੋ ਇੱਕ ਮੋੜਨੂੰ ਲੰਘਦਿਆਂ ਹੀ ਉਹ ਦੁਖਿਆਰੇ ਸਵਾਰ ਦੇ ਸਾਮ੍ਹਨੇ ਹੋਗਿਆ ਤੇ ਉਹ ਇੱਕ ਰਾਖਵਾਂ ਹਾਥੀ ਸੀ, ਜਿਸਦੇ ਨਾਲ ਕੋਈ ਰਾਖਾ ਨਾ ਸੀ। ਉਹ ਇੱਕ ਜ਼ਰਾ ਭੀੜੇ ਰਸਤਿਓਂ ਇੱਕ ਗੇਲੀ ਸੁੰਡ ਨਾਲ ਫੜੀ ਲੈ ਜਾਂਦਾ ਸੀ, ਤੇ ਕਦੀ ਜਿੱਥੇਂ ਰਾਹ ਤੰਗ ਸੀ ਉਹ ਗੇਲੀ ਨੂੰ ਲੰਮੇ ਦਾ ਕਰਕੇ ਲੰਘਾਉਣ ਲਈ ਆਪ ਟੇਹੜਾ ਹੋ ਜਾਂਦਾ ਸੀ। ਇਹ ਅੱਗੇਵਧਣਦਾ ਔਖਾ ਤੇ ਦੁਖਦਾਈ ਢੰਗ ਹਾਥੀਨੂੰ ਦੁਖ ਦੇ ਉਸਦੇ ਧੀਰਜਅਤੇ ਬਲ ਨੂੰ ਅਕਾ ਦੇਨ ਵਾਲਾ ਸੀ। ਇਸ ਕਾਰਣ ਆਪਣੇ ਹੌੜੇ ਕੱਢਨ ਲਈ ਉਹ ਅਰੰਙ! ਅਰੰਙ!! ਕਰਦਾ ਸੀ ਤੇ ਇਸ ਕਰਕੇ ਘੋੜਾ ਭੜਕ ਗਿਆ॥

ਜਦ ਹਾਥੀ ਨੇ ਸਵਾਰ ਅਤੇ ਘੋੜੇ ਨੂੰ ਦੇਖਿਆ, ਤਾਂ ਉਨ੍ਹਾਂ ਵੱਲ ਇੱਕ ਪਲ ਚੰਗੀ ਤਰ੍ਹਾਂ ਤੱਕਿਆ, ਤੇ ਝੱਟ ਸਮਝ ਗਿਆ ਜੋ ਕੀ ਗੱਲ ਹੈ। ਉਸਨੇ ਉੱਸੇ ਵੇਲੇ ਉਹ ਭਾਰਾ ਸ਼ਤੀਰ ਸਿਟ ਦਿੱਤਾ ਤੇ ਆਪ ਕਾਨਿਆਂ ਨੂੰ ਭੰਨ

ਲਤਾੜ ਕੇ ਜੰਗਲ ਵਿੱਚ ਜਾ ਵੜਿਆ। ਪਰ ਘੋੜਾ ਅਜੇ ਵੀ ਝਕਦਾ ਸੀ, ਤੇ ਜੇਹੜਾ ਰਾਹ ਉਸਦੇ ਵਾਸਤੇ ਹਾਥੀ ਨੇ ਵੇਹਲਾ ਕਰ ਦਿੱਤਾ ਸੀ ਉਸ ਪੁਰ ਜਾਣ ਥੀਂ ਡਰਦਾ ਸੀ, ਸਿਆਣਾ ਪਸ਼ੂ ਘੋੜੇ ਦੀ ਏ ਪਰਤੀਤੀ ਸਮਝਗਿਆ, ਤੇ ਕਾਹਲੀ ਨਾਲ ਹੋਰ ਪਿਛਾਂ ਬੂਟਿਆਂ ਵਿੱਚ ਹਟਗਿਆ ਤੇ ਘੋੜੇ ਨੂੰ ਵੁਲਾਉਨੀ ਦੇਨ ਲਈ ਪਿਆਰ ਦੀ ਬੋਲੀ ਨਾਲ ਅਰੰਙ! ਅਰੰਙ!! ਕਰਦਾ ਰਿਹਾ। ਅਜੇ ਵੀ ਘੋੜੇ ਦੇ ਲਿੰਗ ਪੈਰ ਕੰਬਦੇ ਮਨ ਤੇ ਅੱਗੇ ਜਾਣਾਂ ਨਹੀਂ ਚਾਹੁੰਦਾ ਸੀ। ਘੋੜੇ ਵੱਲੋਂ ਮੁੜ ਉਹੋ ਜੇਹੀ ਬੇਪਰਤੀਤੀ ਦੇਖ ਕੇ ਹਾਥੀ ਹੋਰ ਝਬਦੇ ਪਿਛਾਂ ਵੱਲ ਜੰਗਲ ਦੇ ਰੁਖਾਂ ਵੱਲ ਹਟਿਆ ਤੇ ਮੁੜ ਅਰੰਙ. ਅਰੰਙ!! ਕਰਕੇ ਦਲਾਸਾ ਦਿੱਤਾ। ਹੁਣ ਤਾਂ ਘੋੜਾ ਵੀ ਅਗਾਹਾਂ ਨੂੰ ਤੁਰ ਪਿਆ ਪਰ ਕੰਬਦਾ ਕੰਬਦਾ। ਸਵਾਰ ਨੇ ਮੁੜਕੇ ਵੇਖਿਆ ਜੋ ਉਹ ਚਤੁਰ ਪਸ਼ੂ ਜੰਗਲ ਵਿੱਚੋਂ ਨਿਕਲ ਆਇਆ, ਤੇ ਉਸਨੇ ਉਹ ਭਾਰਾ ਸ਼ਤੀਰ ਸੁੰਡ ਨਾਲ ਚੁੱਕ ਲਿਆ ਤੇ ਇੱਕੋ ਜੇਹਾ ਕਰਕੇ ਉੱਸੇ ਭੀੜੇ ਰਸਤੇ ਤੁਰ ਪਿਆ, ਤੇ ਮੁੜ ਉੱਸੇ ਤਰ੍ਹਾਂ ਖੌਹਰੀ ਸੁਰ ਨਾਲ ਖਿਚਵੀਂ ਬੋਲੀ ਅਰੰਙ!. ਅਰੰਙ!! ਬੋਲਦਾ ਗਿਆ॥

———

# ਮਨੋਹਰ ਵਾਰਤਾ

## ਲੋਭ ॥

ਇਹ ਦੁਨੀਆਂ ਦਿਨ ਚਾਰ ਵਿਚਾਰੀ ॥
ਇਸ ਵਿੱਚ ਧਰਮ ਹੋਇ ਗੁਣ ਕਾਰੀ ॥

ਇੱਕ ਮਹਾਤਮਾ ਜਨ ਅਤੇ ਹੋਰ ਤਿੰਨ ਸੰਸਾਰ ਜੰਗਲ ਵਿਖੇ ਚਲੇ ਜਾਂਦੇ ਸਨ। ਪਰਮੇਸਰ ਦੀ ਨੇਤ ਕਿ ਉਸ ਮਹਾਤਮਾਨੇ ਸੋਨੇ ਦੀਆਂ ਦੋ ਇੱਟਾਂ ਪਈਆਂ ਹੋਈਆਂ ਡਿੱਠੀਆਂ ਅਤੇ ਨਾਲਦਿਆਂ ਨੂੰ ਕਿਹਾ ਕਿ ਭਿਰਾਵੋ ਜਗਤ ਦੀ ਇਸ ਵੱਡੀ ਬਲਾ ਤੋਂ ਬਚਦੇ ਰਹਿਣਾ। ਉਸਵੇਲੇ ਸਤਬਚਨ ਕਹਕੇ ਉਹ ਚਲੇ ਗਏ,ਪਰ ਅੱਗੇ ਜਾਕੇ ਮਤਾ ਮਤਾਕੇ ਪਰਮੇਸ਼ੂਰਦੇ ਪਿਆਰੇ ਸਾਹਿਬਦੇ ਉਬਾਰੇ ਉਸਸੰਤ ਨੂੰ ਇਹ ਤਿੰਨੇ ਅਨਜਾਈ ਧੋਖਾ ਦੇ ਕੇ ਉੱਥੇ ਪਹੁੰਚੇ ਕਿ ਜਿੱਥੇ ਸੋਨੇਦੀਆਂ ਉਹ ਦੋ ਇੱਟਾਂ ਪਈਆਂ ਹੋਈਆਂ ਸਨ ਕੰਚਨ ਨੂੰ ਲੈਕੇ ਤਾ ਪ੍ਰਸੰਨ ਹੋਏ ਪਰ ਹੁਣ ਇਹ ਚਿੰਤਾ ਹੋਈ ਜੋ ਇੱਟਾਂ ਹਨ ਦੋ ਅਤੇ ਵੰਡਨ ਵਾਲੇ ਹਾਂ ਤਿੰਨ, ਇਸਤੋਂ ਇਨ੍ਹਾਂ ਦੇ ਮਨ ਵਿੱਚ ਪਾਪ ਵੱਸਿਆ,ਉਨ੍ਹਾਂਵਿੱਚੋਂ ਦੋਹਾਂਨੇ ਮਤਾ ਕਰਕੇ ਤੀਜੇ ਨੂੰ ਨਗਰ ਵਿਖੇ ਕੜਾਹ ਪੂਰੀ ਲੈਣ ਲਈ ਘੱਲਿਆ ਅਤੇ ਮਨਵਿੱਚ ਕਹਿਆ ਕਿ ਜਦ

ਆਵੇਗਾ ਇਹ ਨੂੰ ਮਾਰਕੇ ਅਸੀਂ ਇੱਕ ਇੱਕ ਇੱਟ ਲੈ ਲਵਾਂਗੇ ਅਰ ਉਹ ਜੋ ੋਜਨ ਲੈਣ ਗਿਆ ਸੀ ਆਪਣੇ ਮਨਵਿੱਚ ਕਹਿਣ ਲੱਗਾ,ਜੋ ਕਿਵੇਂ ਨਾ ਕਿਵੇਂ ਉਹ ਦੋਵੇਂ ਮਰ ਜਾਣ ਤਾਂਇੱਟਾਂ ਮੇਰੇ ਹੀ ਕੋ ਰਹਿਣ। ਮਿਠਿਆਈ ਵਿੱਚ ਮੌਹਰਾ ਰਲ੍ਹਾਂ,ਪਰਨੇ ਵਿੱਚ ੰਨ੍ਹ,ਜੰਗਲ ਨੂੰ ਵਗਿਆ ਅਤੇ ਮਨ ਵਿੱਚ ਪ੍ਰਸੰਨ ਹੋਇਆ ਜੋ ਹੁਣ ਚੱਲ ਕੇ ਦੋਵੇਂ ਇੱਟਾਂ ਲੈਂਦਾ ਹਾਂ ਜਿਨ੍ਹਾਂ ਨੂੰ ਵੇਚਕੇ ਸਾਰੀ ਉਮਰ ਸੁਖ ਭੋਗਾਂਗਾ। ਸੱਚ ਹੈ, "ਆਸਾ ਪਰਬਤ ਜੇਡੀਆਂ ਮੌਤ ਤਨਾਵਾਂ ਹੇਠ" ਅਤੇ ਸਿਆਣਿਆਂ ਨੇ ਇਹ ਭੀ ਕਿਹਾ ਹੈ ਜੋ ਖੂਹ ਪੁਟਦੇ ਨੂੰ ਖਾਤਾ ਤਿਆਰ ਹੈ॥

ਐਨੇ ਵਿੱਚ ਉਹ ਓਥੇ ਹੀ ਪਹੁੰਚਿਆ ਕਿ ਜਿੱਥੇ ਉਸਦੇ ਸਾਥੀ ਬੈਠੇ ਸਨ। ਇਸ ਨੂੰ ਆਉਂਦੇ ਨੂੰ ਦੇਖ ਉਹ ਦੋਵੇਂ ਉੱਠੇ,ਹੱਥੋ ਪਾਈ ਹੋ ਉਹ ਪਰਨਾ ਖੋਹਕੇ ਰੱਖ ਲਿਆ ਅਤੇ ਤਿਸਨੂੰ ਵੱਢਿਆ। ਉਸਨੂੰ ਮੋਇਆ ਦੇਖ ਇਹ ਨਿਰਸੰਦੇਹ ਹੋ ਐਨਾ ਕਹਿ, ਕਿ ਖਾ ਪੀ ਕੇ ਇੱਟਾਂ ਵੰਡ ਲਵਾਂਗੇ, ਪਰਨਿਓਂ ਕੜਾਹ ਪੂਰੀ ਖੋਲ੍ਹ ਖਾਣ ਲੱਗੇ ਜਿਉਂ ਜਿਉਂ ਖਾਂਦੇ ਜਾਂਦੇ ਤਿਉਂ ਤਿਉਂ ਉਨ੍ਹਾਂ ਨੂੰ ਸ੍ਵਰਗ ਦੇ ਹੁਲਾਰੇ ਅਤੇ ਧਰਮ ਦੇ ਝੂਟੇ ਆਉਣ ਲੱਗੇ ਅਤੇ ਅੰਤ ਨੂੰ ਅਨੰਦ ਹੋ ਗਏ॥

॥ ਦੋਹਰਾ ॥

ਲੋਭ ਪਾਪ ਦਾ ਮੂਲ ਹੈ ਨਰਕ ਮੂਲ ਅਭਿਮਾਨ।
ਧਰਮ ਕਦੇ ਨਹਿ ਤਜਾਗੀਏ ਜਦ ਤਕ ਘਟ
ਵਿੱਚ ਪ੍ਰਾਣ ॥ ੧ ॥

## ॥ ਵਿਦਯਾ ॥

ਧਨੀ ਹੋਨ ਜੇ ਚਾਹਿੰ ਤੂੰ ਸੁਬੁਧਿ ਵਿਖੇ ਮਨ ਲਾਇ।
ਧਨ ਬੀ ਨਿਹਫਲ ਜਾਣੀਏ ਬੁਧਿ ਨ ਹੋਵੇ ਪਾਹਿ॥
ਬੁੱਧਿ ਬਿਨਾ ਧਨ ਮਨ ਵਿਖੇ ਕਰੇ ਉਪੱਦ੍ਰਵ ਫੇਰ।
ਸੁਬੁਧਿ ਤਦ ਹੀ ਪਾਇੰਗਾ ਵਿੱਦਯਾ ਪੜ੍ਹੇਂ ਸਵੇਰ॥

ਕਿਸੇਨੇ ਰਾਜ ਸਭਾ ਵਿਖੇ ਇਹ ਦੋਹਰੇ ਪੜ੍ਹੇ। ਰਾਜੇ ਨੇ ਇਸ ਬਚਨ ਦੀ ਪ੍ਰੀਖਯਾ ਲਈ ਆਪਣੇ ਇੱਕ ਪੁੱਤ੍ਰ ਨੂੰ ਵਿੱਦਯਾ ਅਤੇ ਨੀਤਿ ਪੜ੍ਹਾਉਣ ਕਾਰਣ ਇੱਕ ਵੱਡੇ ਭਾਰੇ ਚਤੁਰ ਪੰਡਿਤ ਨੂੰ ਸੌਂਪ ਦਿਤਾ, ਦਿਨ ੨ ਨਵੇਂ ਤੇ ਨਵਾਂ ਪਾਠ ਪੜ੍ਹਾਉਣਦੀ ਆਗਯਾ ਦਿੱਤੀ, ਅਤੇਦੂਜੇਪੁਤ੍ਰ ਨੂੰ ਰੋਜ ਇੱਕ ੨ ਲਾਲ ਦੇਣ ਲਗਾ। ਪਹਿਲਾ ਬਾਲਕ ਆਪਣੀ ਵਿੱਦਯਾ ਦੇ ਪ੍ਰਤਾਪ ਦਿਨ ਦਿਨ ਨਿਮ੍ਰ ਸੁਸ਼ੀਲ ਹੋਇਆ, ਪਰ ਦੂਜਾ ਬਾਲਕ ਆਪਣੇ ਧਨਦੇ ਮਦ ਕਰਕੇ ਵੱਡਾ ਅਹੰਕਾਰੀ ਅਤੇ ਵਿੱਦਯਾ ਦਾ ਵੈਰੀ ਹੋ ਗਿਆ॥

ਜਾਂ ਦੋਨੋਂ ਵੱਡੇ ਹੋਏ ਤਾਂ ਪਰਦੇਸ ਗਏ। ਧਨੀ ਤਾਂ ਆਪਣੇ ਨਾਲ ਬਹੁਤ ਸਾਰਾ ਧਨ ਲੈ ਤੁਰਿਆ, ਪਰ ਦੂਜਾ ਨਿਰੀਆਂ ਪੋਥੀਆਂ ਪੱਤ੍ਰੇ ਹੀ ਲੈਗਿਆ, ਕਿਉਂਕਿ ਪਰਦੇਸ ਵਿੱਚ ਵਿੱਦਯਾ ਦੇ ਸਾਣ ਹੋਰ ਕੋਈ ਮਿੱਤ੍ਰ ਨਹੀਂ॥

ਧਨੀ ਇੱਕ ਨਗਰ ਵਿਖੇ ਗਇਆ, ਉੱਥੇ ਲੁੱਚਿਆਂ, ਗੁੰਡਿਆਂ, ਲੁਟੇਰਿਆਂ ਅਤੇ ਚਬਲਾਂ, ਠੱਗਾਂ, ਐਬੀਆਂ ਅਰ ਸ਼ਰਾਬੀਆਂ ਨਾਲ ਉਹਦੀ ਸੰਗਤ ਅਤੇ ਯਾਰੀ ਹੋ ਗਈ, ਜਿਤਨਾ ਧਨ ਪੱਲੇ ਸੀ ਸੋ ਸਾਰਾ ਬਦਕਾਰੀ ਅਰ ਮਸਤੀ ਵਿੱਚ ਲੁਟਾਇਆ ਅਰ ਕਰਜਾਈ ਹੋ ਕੇ ਬੰਦੀਖਾਨੇ ਕੈਦ ਹੋਇਆ॥

ਵਿਦ੍ਵਾਨ ਇੱਕ ਰਾਜੇ ਦੀ ਸਭਾ ਵਿਖੇ ਗਇਆ, ਰਾਜੇ ਨੇ ਉਸਦੀ ਨਿਮ੍ਰਤਾ, ਸੁਸ਼ੀਲਤਾ, ਵਿੱਦਯਾ ਚਤੁਰਾਈ ਅਤੇ ਹੋਰ ਗੁਣ ਗਣ ਦੇਖਕੇ ਉਸਨੂੰ ਆਪਣੇ ਕੋਲ ਗੱਦੀ ਪੁਰ ਬਠਾਲ ਲਿਆ, ਅਤੇ ਖਬਰ ਸਾਰ ਪੁੱਛ ਕੇ ਉਹਦੇ ਖਾਣ ਰਹਿਣ ਦੀ ਚੰਗੀ ਡੌਲ ਬਣਾ ਦਿੱਤੀ, ਰਾਜੇ ਦੇ ਘਰ ਵਿਖੇ ਤਿਸ ਦੀ ਅਜਹੀ ਮਾਨ ਪ੍ਰਤਿਸ਼੍ਹਾ ਬਣ ਗਈ ਜੋ ਰਾਜੇ ਨੇ ਆਪਣੀ ਕੰਨਯਾ ਉਸਨੂੰ ਵਿਆਹ ਦਿੱਤੀ ਅਤੇ ਵੱਡਾ ਲਾਉਂ ਲਸ਼ਕਰ, ਧਨ ਸੰਪਦਾ ਦੇਕੇ ਧੀ ਜੁਆਈਨੂੰ ਵਿਦਿਆ ਕੀਤਾ॥

ਉਹਦਾ ਪਿਤਾ ਉਸਦੇ ਆਉਣ ਦੀ ਧੂਮ ਧ
ਸੁਣਕੇ ਡਰ ਗਿਆ। ਐਨੇ ਵਿੱਚ ਇੱਕ ਹਲਕਾਰੇ ਨੇ
ਕੇ। ਕਹਾਕਿ ਹੇ ਪ੍ਰਿਥੀ ਨਾਥ! ਤੁਸੀਂ ਡਰੋ ਨਾ, ਤੁਹਾ
ਪੁੱਤ੍ਰ ਆਉਂਦਾ ਹੈ। ਇਹ ਮੰਗਲ ਸਮਾਚਾਰ ਸੁਣ
ਮੰਤ੍ਰੀਆਂ ਅਤੇ ਆਪਣਿਆਂ ਸਾਕਾਂ ਨੂੰ ਰਾਜੇ ਨੇ ਭੇਜਿ
ਜੋ ਕੌਰ ਨੂੰ ਮਹਿਲੀਂ ਲੈ ਆਓ। ਜਾਂ ਕੌਰ ਘਰ ਆਇਆ
ਰਾਜੇ ਨੇ ਪੁੱਤ੍ਰ ਦਾ ਮੂੰਹ ਮੱਥਾ ਚੁੰਮ ਛਾਤੀ ਨਾਲ ਲਾਇਆ
ਅਤੇ ਅਨੇਕ ਪ੍ਰਕਾਰ ਦੇ ਮੰਗਲਾ ਚਾਰ ਕਰਾਕੇ ਉਸਨੂੰ
ਰਾਜ ਤਿਲਕ ਦਿੱਤਾ॥

ਆਪਣੇ ਭਿਰਾਉ ਦਾ ਕੈਦਖਾਨੇ ਵਿੱਚ ਹੋਣਾ ਸੁਣ
ਕੌਰ ਨੇ ਉਹਦਾ ਉਧਾਰ ਲਾਹਕੇ ਛੁਡਾ ਲੀਤਾ। ਇਸ
ਰੀਤਿ ਨਾਲ ਰਾਜੇ ਨੇ ਵਿੱਦਯਾ ਨੂੰ ਧਨ ਨਾਲੋਂ ਵੱਡਾ
ਜਾਣਿਆਂ। ਵਿੱਦਯਾ ਅਮੋਲਕ ਧਨ ਹੈ॥

ਬਹੁਤਾ ਫਲ ਵਿੱਦਯਾ ਦਾ ਜਾਨ॥
ਗੁਰੂ ਸਿੱਖ ਪਾਉਣ ਵਰਦਾਨ॥

ਕੋਈ ਵਸਤ ਜੋ ਤੁਸੀ ਕਿਸੇ ਨੂੰ ਦੇ ਦਿਓ ਮੁੜਉਹ
ਤੁਹਾਡੇ ਕੋਲ ਨ ਰਹੇਗੀ। ਪਰ ਵਿੱਦਯਾ ਦੀ ਗੱਲ ਅਜੇਹੀ
ਨਹੀਂ; ਇਹ ਅਜੇਹਾ ਪਦਾਰਥ ਹੈ ਜੋ ਦਾਤਾ ਅਤੇ ਭੁਗਤਾ
ਦੋਹਾਂ ਪਾਸ ਹੀ ਰਹਿੰਦਾ ਹੈ। ਦਿੰਦਿਆਂ ੨ ਮਾਲ ਧਨ

ਸਭ ਨਿਖੁੱਟ ਜਾਂਦਾ ਹੈ ਪਰ ਵਿੱਦਯਾ ਜਿੰਨੀ ਵੰਡੋ ਉੱਨੀਹੀ ਵਧਦੀ ਹੈ। ਧਨ ਵਾਕਰ ਨਾ ਤਾਂ ਇਹ ਠੱਗੀ, ਚੁਰਾਈ ਅਤੇ ਲੁੱਟੀ ਜਾਂਦੀ ਹੈ, ਅਤੇ ਨਾ ਇਹਨੂੰ ਘੁਣ, ਮੱਖੀ, ਮੈਲ ਯਾ ਜੰਗਾਲ ਲਗਦਾ ਹੈ। ਇਹ ਖਰੀ ਪਿਆਰੀ ਸਹੇਲੀਹੈ ਜੋ ਬਿਪਤਾ ਤੋਂ ਬਚਾਉਂਦੀ ਹੈ। ਜਿਹਾਕਿ ਦੀਪਕ ਅੰਧ-ਕਾਰ ਨੂੰ ਹਰਦਾ ਹੈ, ਤਿਹਾ ਹੀ ਮੂਰਖਤਾ ਦਾ ਹਨੇਰਾ ਹਰਨ ਨੂੰ ਵਿੱਦਯਾ ਪ੍ਰਚੰਡ ਜੋਤ ਹੈ। ਇੱਕ ਦੀਵੇ ਤੇ ਦੂਜਾ ਦੀਵਾ ਬਾਲਣ ਨਾਲ ਜਿਹਾ ਕਿ ਪਹਿਲੇ ਦੀ ਜੋਤ ਨਹੀਂ ਘਟਦੀ, ਤਿਹਾ ਹੀ ਸਿੱਖ ਪੜ੍ਹਾਏ ਗੁਰੂ ਦੀ ਵਿੱਦਯਾ ਨਹੀਂ ਘਟਦੀ, ਹੱਥੋਂ ਸਿੱਖ ਦੇ ਅੰਦਰ ਚਾਨਣ ਹੋ ਜਾਂਦਾ ਹੈ॥

ਅਜੇਹੇ ਧਨ ਨੂੰ ਲੁੱਚਪੁਣੇ ਵਿੱਚ ਬਿਰਥਾ ਖੋਹਣਾ ਨਹੀਂ ਚਾਹੀਏ। ਪਰ ਆਪਣੇ ਵੱਲੋਂ ਸਭ ਨੂੰ ਭਲੀ ਸਿੱਖ ਦੇਣੀ ਹੀ ਪੁੰਨ ਹੈ॥

॥ ਦੋਹਰਾ ॥

ਵਿੱਦਯਾ ਸਬ ਦਾ ਮਾਨ ਹੈ, ਵਿੱਦਯਾ ਹੀ ਹੈ ਬਾਨ।
ਵਿੱਦਯਾ ਪੜ੍ਹੀਏ ਸ਼ੀਘ੍ਰ ਹੀ, ਦੇਝੀਯੇ ਵਿੱਦਯਾ ਦਾਨ॥ ੩ ॥

# ਕ੍ਰਿਤਘਨ੍ਤਾ ਦਾ ਦੰਡ ॥

ਬੇੜੀ ਦੇ ਇਹ ਪੂਰ ਸਮ, ਚਾਰ ਦਿਨਾਂ ਦਾ ਮੇਲ।
ਰਲ ਮਿਲ ਭਲਾ ਕਮਾਈਏ, ਕਪਟਹਿ ਦੀਜੇ ਪੇਲ ॥

ਇੱਕ ਬਨ ਅੱਗ ਨਾਲ ਦਗਧ ਹੋ ਰਿ ਸੀ। ਤਿਸ ਵਿੱਚ ਇੱਕ ਬਿਸੀਅਰ ਨੇ ਪ੍ਰਾਣਾਂ ਦੇ ਭਯ ਤੋਂ ਬਯਾਕੁਲ ਹੋ ਕੇ ਨੱਸਣ ਦੀ ਇੱਛਿਆ ਕੀਤ ਪਰ ਚੁਫੇ ਰਿਓਂ ਅੱਗ ਦਾ ਘੇਰਿਆ ਹੋਇਆ ਲੰਘ ਨ ਸੱਕਿਅ ਉਸ ਸਮਯ ਇੱਕ ਸਿਪਾਹੀ ਕਿਸੇ ਥਾਂ ਦਾ ਰਾਹੀ ਘੋੜੇ ਦ ਸਵਾਰੀ ਦੇਖ ਬਿਪਤਾ ਭਾਰੀ ਸਿਰ ਤੋੜ ਮੂੰਹ ਮੋੜ ਹਵ ਨਾਲ ਗੱਲਾਂ ਕਰਦਾ ਜਾਂਦਾ ਸੀ। ਨਾਗ ਨੇ ਤਿਸਨੂੰ ਹਾਕ ਮਾਰੀ ਤੇ ਕਿਹਾ, ਕਿ ਹੇ ਭਾਈ,ਵੀਰ ਰਾਹੀ, ਦੇਖ! ਇਹ ਤਬਾਹੀ ਮੇਰੇ ਸਿਰ ਪੁਰ ਆਈ ਹੈ, ਜਿੱਕੁਰ ਬਨੇ ਮੇਰੇ ਪ੍ਰਾਣ ਬੁਚਾ। ਉੱਤਰ ਦਿੱਤੋ ਸੁ, ਸੁਨ ਨਾਗ ਜਾਹਲ, ਪੀ ਦੁਗਧ ਕਰੇਂ ਹਲਾਹਲ, ਤੈਨੂੰ ਬਚਾਇਆਂ ਮੇਰੀ ਜਾਨ ਕਿੱਕੁਰ ਬਚੂ ? ਤੱਛਕ ਨੇ ਕਿਹਾ, ਤੂੰ ਕੁਝ ਚਿੰਤਾ ਨਾ ਕਰ ਕੀ ਮੈਂ ਤੇਰੇ ਹੀ ਪ੍ਰਾਨ ਲਵਾਂਗਾ ?

ਸਿਪਾਹੀ ਨੇ ਸੋਚਿਆ ਜੋ ਭਲਾ ਕਰਦਿਆਂ ਬੁਰਾ ਕਦੇ ਨਹੀਂ ਹੁੰਦਾ, ਕਿਉਂਕਿ ਭਲੇ ਦਾ ਕਰਤਾਰ ਭਲਾ

ਹੀ ਕਰਦਾ ਹੈ। ਇਹ ਸੋਚ ਤੋਬਰਾ ਲਮਕਾ ਕੇ ਸੱਪ ਨੂੰ ਉਸ ਵਿੱਚ ਚੜ੍ਹਾ ਜੰਗਲ ਤੋਂ ਬਾਹਰ ਛੱਡ ਦਿੱਤਾ। ਓਹ ਕੂਰ ਨਾਗ ਲੱਲੋ ਪੱਤੋ ਕਰਕੇ ਆਪਣਾ ਕੰਮ ਕੱਢ ਸਿੱਪਾਹੀ ਨੂੰ ਡੱਸਨ ਦੌੜਿਆ । ਸਿਪਾਹੀ ਨੇ ਕਿਹਾ, ਤੂੰ ਇਹ ਕੀ ਅਧਰਮ ਕਰਨ ਲਗਾ ਹੈਂ ? ਉਸਨੇ ਕਿਹਾ ਅਧਰਮੀ ਤਾਂ ਤੂੰ ਹੈਂ ਜਿਸ ਨੇ ਜਾਣ ਬੁਝ ਕੇ ਆਪਣੇ ਵੈਰੀ ਨੂੰ ਬਚਾਇਆ, ਸਾਡਾ ਤਾਂ ਇਹੋ ਧਰਮ ਹੈ ਜੋ ਮਨੁੱਖ ਨੂੰ ਜਿੱਥੇ ਲੱਭੇ ਉਥੇ ਹੀ ਡੱਸੀਏ, ਜਿਸ ਤੋਂ ਚਾਹੋ ਇਸਦੀ ਉਗਾਹੀ ਲੈ ਲਵੋ॥

ਉੱਥੇ ਇੱਕ ਭੇਡ ਚਰਦੀ ਸੀ,ਸਿਪਾਹੀਨੇ ਉਸਨੂੰ ਆਪਣਾ ਮੁਨਸਫ ਮੰਨਿਆ। ਪਹਿਲੋਂ ਸੱਪ ਨੇ ਭੇਡ ਤੋਂ ਪੁੱਛਿਆ ਜੋ ਇਹ ਮਨੁੱਖ ਮੇਰਾ ਹਿਤਕਾਰੀ ਹੈ ਮੈਂ ਇਸ ਨੂੰ ਡੱਸਾਂ ਕਿ ਨਾ ਡੱਸਾਂ? ਭੇਡ ਨੇ ਕਿਹਾ ਕੇਹੀ ਵਿੱਲ ਲਾਈ ਆ ? ਦੇਰ ਨਾ ਕਰ, ਹੁਣੇ ਇਸਨੂੰ ਡੱਸ! ਮਨੁੱਖ ਨੂੰ ਮੈਂ ਚੰਗੀ ਤਰ੍ਹਾਂ ਜਾਨਦੀ ਹਾਂ, ਇਹ ਮੇਰੀ ਪਸ਼ਮ ਦੇ ਦੁਸ਼ਾਲੇ ਅਤੇ ਮੇਰਿਆਂ ਵਾਲ਼ਾਂ ਦੇ ਭੂਟੇ, ਕੰਬਲ, ਗਲੀਚੇ ਅਤੇ ਆਸਣ ਬਨਾਉਂਦੇ ਹਨ, ਤੇ ਫੇਰ ਬੀ ਮੇਰਾ ਪਿੱਛਾ ਨਹੀਂ ਛੱਡਦੇ ਅਤੇ ਮੇਰੇ ਬੱਚੇ ਨੂੰ ਬਲੀ ਦੇ ਕੇ ਮੇਰੀ ਗੋਦ ਸੁੰਞੀ ਕਰ ਮੇਰੇ ਦੁੱਧ ਨਾਲ ਆਪਣਿਆਂ ਬੱਚਿਆਂ ਨੂੰ ਪਾਲਦੇ

ਪੋਸਦੇ ਹਨ ਫੇਰ ਨਾ ਜਾਨੀਏ ਮੈਨੂੰ ਭੀ ਛੱਡਣਗੇ ਕਿ
ਹੇ ਸੱਪ ਇਸ ਨੂੰ ਝਬਦੇ ਡੱਸ ॥

ਸਿਪਾਹੀ ਨੇ ਕਿਹਾ ਕਿ ਇੱਕ ਦੀ ਗੱਲ ਦੀ ਕੁਝ ਪ੍ਰਤੀਤ ਨਹੀਂ, ਤਿੰਨਾਂ ਦੀ ਸਾਖੀ ਹੋਣੀ ਚਾਹੀਦੀ ਹੈ।

ਫੇਰ ਉਹ ਇੱਕ ਗਊ ਕੋਲ ਗਏ ਅਤੇ ਉਸ ਨੂੰ ਸਾਰਾ ਬ੍ਰਿਤਾਂਤ ਕਹ ਸੁਨਾਇਆ। ਗਊ ਨੇ ਉੱਤਰ ਦਿੱਤਾ, ਜੋ ਮਨੁੱਖ ਦਿਆਂ ਚਲਿੱਤ੍ਰਾਂ ਨੂੰ ਕਿੱਥੇ ਤਕ ਦੱਸਾਂ, ਦੇਖ ਹਰ ਸਾਲ ਬੱਛੀ ਬੱਛਾ ਦਿੰਦੀ ਰਹੀ, ਮੇਰੇ ਦੁੱਧ ਦਾ ਦਹੀਂ, ਮੱਖਨ, ਪਨੀਰ ਅਤੇ ਹੋਰ ਕਈ ਪਦਾਰਥ ਬਨਾਉਂਦਾ ਰਿਹਾ, ਹੁਨ ਮੈਂ ਬੁੱਢੀ ਹੋ ਗਈ ਹਾਂ ਤਾਂ ਇਹਨੇ ਮੈਨੂੰ ਕਸਾਈ ਹੱਥ ਵੇਚ ਦਿੱਤਾ ਹੈ, ਉਹ ਮੈਨੂੰ ਕੱਲ੍ਹ ਕੋਹ ਸਿੱਟੂ, ਮਨੁੱਖ ਜਾਤਿ ਵੱਡੀ ਹੀ ਦੁਸ਼ਟ ਹੁੰਦੀ ਹੈ, ਇਹ ਨੂੰ ਇਥਾਉਂ ਹੀ ਡੱਸ ॥

ਇਹ ਗੱਲ ਸੁਣਕੇ ਸਿਪਾਹੀ ਜਾਨ ਦੇ ਡਰ ਬ੍ਰਭਾਂ ਅਤੇ ਚੀਕਾਂ ਮਾਰ ੨ ਰੋਣ ਲੱਗਾ। ਉਸ ਵੇਲੇ ਉੱਥੇ ਇੱਕ ਗਿੱਦੜ ਆ ਨਿਕਲਿਆ, ਅਤੇ ਪੁੱਛਣ ਲੱਗਾ, ਹੇ ਭਰਾਵਾ ਤੂੰ ਕਿਉਂ ਰੋਂਦਾ ਹੈਂ ? ਸਿਪਾਹੀ ਤਾਂ ਕੁਝ ਨਾ ਬੋਲਿਆ, ਪਰ ਸਰਪ ਨੇ ਕਿਹਾ ਕਿ ਭਾਈਆ ਸੁਣ। ਇਸਨੇ ਮੇਰੀ ਜਾਨ ਅੱਗ ਤੋਂ ਬਚਾਈ ਹੈ, ਪਰ ਹੁਣ ਮੈਂ ਇਸਨੂੰ ਡੱਸ

ਗਾ, ਕਿਉਂਕਿ ਹਿਤਕਾਰੀਆਂ ਨਾਲ ਅਹਿਤ ਕਰਨਾ ਸਾਡਾ ਧਰਮ ਹੈ, ਭੇਡ ਅਤੇ ਗਊ ਉਗਾਹ ਹਨ। ਗਿੱਦੜ ਬੋਲਿਆ ਕਿ ਇਹ ਗੱਲ ਤਾਂ ਮੈਨੂੰ ਅਨਹੋਣੀ ਜਾਪਦੀ ਹੈ, ਤੈਨੂੰ ਅੱਗੇ ਇਹਨੇ ਕਿੱਕੁਰ ਕੱਢਿਆ? ਸੱਪਨੇ ਸਾਰੀ ਵਾਰਤਾ ਸਿਰ ਤੋਂ ਪੈਰਾਂ ਤਕ ਕਹੀ, ਅਤੇ ਸਿਰੀ ਨਾਲ ਦੱਸਿਆ ਜੋ ਇਸ ਤੋਬਰੇ ਵਿੱਚ ਚੜ੍ਹਾ ਕੇ ਮੈਨੂੰ ਇਸਨੇ ਬਚਾਇਆ ਸੀ, ਗਿੱਦੜ ਹੱਸਿਆ ਤੇ ਬੋਲਿਆ, ਤੂੰ ਐਡਾ ਵੱਡਾ ਸਰਪ ਐਨੀ ਕੁ ਨਿੱਕੀ ਜੇਹੀ ਤੋਬਰੀ ਵਿੱਚ ਕਿੱਕੁਰ ਵੜ ਬੈਠਾ ਆਪਣੀ ਅੱਖੀਂ ਵੇਖੇ ਬਾਝ ਮੈਨੂੰ ਪ੍ਰਤੀਤ ਨਹੀਂ ਆਉਂਦੀ। ਇਹ ਸੁਣ ਕੇ ਸੱਪ ਤੋਬਰੇ ਵਿੱਚ ਵੜਗਇਆ, ਤੇ ਗਿੱਦੜ ਨੇ ਅੱਖ ਮਾਰੀ ਕਿ ਮਾਰਿਆ! ਤੋਬਰੇ ਦਾ ਮੂੰਹ ਘੁੱਟਕੇ ਬੰਨ੍ਹ ਅਤੇ ਇਹਦੇ ਸਿਰ ਨੂੰ ਡੰਡੇ ਨਾਲ ਚਿੱਥ। ਸਿਪਾਹੀ ਨੇ ਗਿੱਦੜ ਦੀ ਬੁੱਧ ਨਾਲ ਸੱਪ ਦਾ ਸਿਰ ਫੇਹ, ਆਪਣੀ ਜਾਨ ਬਚਾਈ। ਅੰਤ ਭਲੇ ਦਾ ਭਲਾ ਹੁੰਦਾ ਹੈ॥

## ਕ੍ਰਿਤਘਨਤਾ ਦਾ ਦੰਡ.॥

ਭਲੇ ਨਾਲ ਜੋ ਕਰੇ ਬੁਰਾਈ।
ਪੂਰੀ ਉਸਦੀ ਪਏ ਨ ਭਾਈ॥

ਇੱਕ ਦਿਨ ਵੱਡੇ ਪ੍ਰਭਾਤ ਦੇ ਵੇਲੇ ਇੱਕ ਸ਼ਾਹ

ਘੋੜੇ ਪੁਰ ਚੜ੍ਹ, ਨਗਰ ਦੀ ਪ੍ਰਦੱਖਣਾ ਕਰਨ ਗਿਆ, ਵੀਹਾਂ ਮੋਹਰਾਂ ਦੀ ਪੁੜੀ ਉਹਦੇ ਖੀਸੇ ਵਿੱਚੋਂ ਅਨਭੋਲ ਹੀ ਢੈ ਪਈ, ਅਤੇ ਇੱਕ ਕੰਗਾਲ ਨੇ ਚੁੱਕਕੇ ਕੁਤਵਾਲ ਨੂੰ ਜਾ ਦਿੱਤੀ। ਕੁਤਵਾਲ ਨੇ ਨਗਰਵਿੱਚ ਢੰਡੋਰਾ ਫਿਰਾ ਦਿੱਤਾ ਕਿ ਜਿਸ ਕਿਸੇ ਦੀਆਂ ਮੋਹਰਾਂ ਗਈਆਂ ਹੋਣ, ਕੁਤ-ਵਾਲੀ ਆ ਕੇ ਲੈ ਜਾਏ। ਇਹ ਸੁਣਕੇ ਉਹ ਸ਼ਾਹ ਕੁਤਵਾਲੀ ਆਇਆ, ਕੁਤਵਾਲ ਨੇ ਉਹ ਮੋਹਰਾਂ ਦੀ ਪੁੜੀ ਲਪੇਟੀ ਲਪਾਟੀ ਸ਼ਾਹ ਦੇ ਹੱਥ ਦਿੱਤੀ। ਮੋਹਰਾਂ ਲੈਕੇ ਉਹ ਧਨੀ ਕੈਹਣ ਲੱਗਾ ਕਿ ਮੇਰੀਆਂ ਹੋਰ ਭੀ ਮੋਹਰਾਂ ਸਨ। ਜਿਸ ਨੇ ਇਨ੍ਹਾਂ ਨੂੰ ਲੱਭਾ ਹੈ ਉਸ ਕੋਲ ਓਹ ਬੀ ਹੋਣ ਗੀਆਂ॥

ਅਨਜਾਈ ਨਿਰਦਈ ਅਜਾਨ।
ਵੇਂਹਦੇ ਨਹੀਂ ਲਾਭ ਅਰ ਹਾਨ॥

ਉਹ ਵਿਚਾਰਾ ਘਾਬਰ ਕੇ ਕੁਤਵਾਲ ਦਿਆਂ ਪੈਰਾਂ ਪੁਰ ਢੈ ਪਿਆ, ਅਤੇ ਹੱਥ ਬੰਨ੍ਹ ਕੇ ਕਹਿਨ ਲੱਗਾ ਕਿ ਮਹਾਰਾਜ ਦੀ ਦੁਹਾਈ ਮੈਨੂੰ ਜੋ ਕੁਝ ਲੱਭਾ ਸੀ ਸੋ ਸਾਹਿਬ ਦੇ ਅੱਗੇ ਲਿਆ ਰੱਖਿਆ ਹੈ, ਮੈਂ ਜਾਣਾਂ ਮੇਰਾ ਪਰ-ਮੇਸ਼ਰ ਮੇਰੇ ਕੋਲ ਹੁਨ ਕੁਝ ਨਹੀਂ। ਕੁਤਵਾਲ ਨੇ ਸ਼ਾਹ ਕੋਲੋਂ ਉਹ ਮੋਹਰਾਂ ਲੈ ਡਿੱਠਾ ਜੋ ਉਸ ਕਾਗਤ ਵਿੱਚ ਹੋਰ ਇੱਕ ਮੋਹਰ ਬੀ ਨਹੀਂ ਸੇਉਂਦੀ, ਤਾਂ ਧਨੀ

ਨੂੰ ਕਿਹਾ, ਕਿ ਇਹ ਵੀਹ ਮੋਹਰਾਂ ਤੇਰੀਆਂ ਨਹੀਂ, ਕਿਉਂ ਜੋ ਇਸ ਪੁੜੀ ਵਿੱਚ ਤਾਂ ਹੋਰ ਇੱਕ ਬੀ ਨਹੀਂ ਆਉਂਦੀ, ਤੇਰੀਆਂ ਮੋਹਰਾਂ ਕਿਸੇ ਹੋਰ ਨੂੰ ਲੱਭੀਆਂ ਹੋਨਗੀਆਂ, ਆਪਣੀਆਂ ਮੋਹਰਾਂ ਦੀ ਕਿਤੇ ਹੋਰਥੇ ਟੋਲ ਭਾਲ ਕਰ, ਤੇ ਮੁੜਕੇ ਕੰਗਾਲਨੂੰ ਕਿਹਾ ਕਿ ਇਹ ਵੀਹ ਮੋਹਰਾਂ ਤੇਰੀਆਂ ਹੋਈਆਂ ਤੂੰ ਇਨ੍ਹਾਂ ਨੂੰ ਲੈਕੇ ਘਰ ਨੂੰ ਜਾਹੁ । ਇਹ ਦੇਖਕੇ ਉਹ ਸ਼ਾਹ ਹੱਥ ਮਲਦਾ ਹੀ ਰਹਿ ਗਿਆ ॥ ੪ ॥

## ਭਲਾ ਕਰਨਾ ਤੇ ਕੀਤੇ ਨੂੰ ਜਾਨਣਾ ॥

ਬਲਿਹਾਰੀ ਉਸ ਮੀਤ ਦੇ ਜੋ ਮੰਨੇ ਉਪਕਾਰ ॥
ਸਦ ਬਲਿਹਾਰੀ ਪੁਰਸ਼ ਦੇ ਵੱਟਾ ਦੇਵਨਹਾਰ ॥

ਮਿਲਾਣ ਨਗਰ ਵਿੱਚ ਕਿਸੇ ਦਾ ਇੱਕ ਦੁਆਰ ਪਾਲ ਸੀ, ਉਹਨੂੰ ਦੋ ਸੌ ਰੁਪੱਈਆਂ ਦੀ ਇੱਕ ਵਾਸਨੀ ਲੱਭੀ, ਇਸ ਪੁਰ ਉਸਨੇ ਢੰਡੋਰਾ ਫਿਰਵਾ ਦਿੱਤਾ । ਜਿਸ ਦੀ ਵਾਸਨੀ ਗਈ ਸੀ ਉਹ ਢੰਡੋਰਾ ਸੁਣਕੇ ਦੁਆਰਪਾਲ ਦੇ ਘਰ ਗਿਆ, ਸਾਰੇ ਪੱਕੇ ਪਤੇ ਲਾ ਕੇ ਉਸ ਨੇ ਉਹ ਵਾਸਨੀ ਉਹਦੇ ਹੱਥ ਦਿੱਤੀ, ਅਤੇ ਉਹ ਜਿਸਦੀ ਵਾਸਨੀ ਗਈ ਸੀ, ਆਪਣੀ ਵਸਤੂ ਲੈ ਕੇ ਵੱਡਾ ਪਰਸੰਨ ਹੋਇਆ,

ਅਤੇ ਉਸਨੂੰ ਵੀਹ ਰੁਪੱਯੇ ਦੇਣ ਲੱਗਾ, ਪਰ ਉਸਨੇ ਨਾ ਲਏ ਫੇਰ ਉਹ ਦਸ ਦੇਣ ਲੱਗਾ,ਉਸਨੇ ਸੋ ਭੀ ਨਾ ਲਏ, ਫੇਰ ਪੰਜ ਦੇਣ ਲੱਗਾ, ਉਸਨੇ ਤਾਂ ਬੀ ਨਾ ਲਏ। ਇਹ ਗੱਲ ਦੇਖ ਉਸਨੇ ਵਗਾਹ ਕੇ ਵਾਸਨੀ ਉਹਦੇ ਅੱਗੇ ਮਾਰੀ ਅਤੇ ਕਿਹਾ ਕਿ ਜੋ ਮੇਰੇ ਪ੍ਰਤਯੁਪਕਾਰ ਨੂੰ ਤੂੰ ਅੰਗੀਕਾਰ ਨਹੀਂ ਕਰਦਾ, ਤਾਂ ਮੇਰਾ ਬੀ ਕੁਛ ਨਹੀਂ ਗਇਆ, ਮੈਂ ਇਹ ਵਾਸਨੀ ਨਹੀਂ ਲੈਂਦਾ। ਓੜਕ ਦੁਆਰਪਾਲ ਨੇ ਪੰਜ ਰੁਪਯੇ ਲੈਕੇ ਭੁੱਖਿਆਂਨੂੰ ਵੰਡਦਿੱਤੇ॥

## ਉੱਦਮ॥

ਧਨ ਦੌਲਤ ਦੀ ਲੋੜ ਜੇ ਕਰ ਉੱਦਮ ਹੇ ਮੀਤ।
ਨਿਯਮ ਹ੍ਰਿਦਯ ਇਹ ਧਾਰ ਲੈ ਧਨ ਪਾਉਣ ਦੀ ਰੀਤ॥

ਇੱਕ ਜੱਟ ਨੇ ਮਰਣ ਸਮੇਂ ਆਪਣਿਆਂ ਪੁਤ੍ਰਾਂ ਨੂੰ ਬੁਲਾ ਕੇ ਕਿਹਾ ਜੋ ਮੇਰੇ ਦਾਖਾਂ ਦੇ ਖੇਤ ਵਿੱਚ ਬਹੁਤ ਧਨ ਦੱਬਿਆ ਹੋਇਆਹੈ,ਤਾਂਤੇ ਯਤਨ ਨਾਲ ਪੁੱਟਕੇ ਕੱਢਣਾ। ਉਸਦਿਆਂ ਪੁੱਤ੍ਰਾਂ ਨੇ ਤਿਸਦੀ ਕ੍ਰਿਯਾ ਕਰਮ ਤੋਂ ਵੇਹਲੇ ਹੋਕੇ ਉਸ ਪੈਲੀਨੂੰ ਅੰਗਲ ੨ ਛੱਪੇ ੨ ਪੁਰ ਲੱਕ ੨ ਤੱਕ ਡੂੰਘਾ ਖੋਦਿਆ, ਕਿਉਂ ਜੋ ਧਨ ਦਾ ਪੱਕਾ ਟਿਕਾਣਾ ਤਾਂ

ੱਸਿਆ ਹੀ ਨਹੀਂ ਸੀ, ਪਰ ਕੁਝ ਨ ਨਿਕਲਿਆ। ਅੰਤ ਹਾਰ ਕੇ ਉਨ੍ਹਾਂ ਨੇ ਟੋਇਆਂ ਨੂੰ ਪੂਰਵਾ ਉੱਥੇ ਅੰਗੂਰ ਬੀਜੇ। ਉਸ ਸਾਲ ਐਨੀ ਫਸਲ ਹੋਈ, ਜੋ ਉਨ੍ਹਾਂ ਅੰਗੂਰਾਂ ਨੂੰ ਵੇਚਕੇ ਮੁੱਲ ਵਿੱਚੋਂ ਬਾਗ ਪੁੱਟਣ ਅਤੇ ਟੋਏ ਪੂਰਨ ਦੀ ਮਜੂਰੀ ਦੇਕੇ, ਅੱਗੇ ਨਾਲੋਂ ਵੀਹ ਗੁਣਾਂ ਲਾਹਾ ਆਇਆ, ਤਾਂ ਉਨ੍ਹਾਂ ਨੇ ਜਾਣਿਆ ਜੋ ਸਾਡੇ ਪਿਤਾ ਨੇ ਜਦ ਇਹ ਗੱਲ ਕਹੀ ਸੀ, ਜੋ ਦਾਖਦੇ ਖੇਤਵਿੱਚ ੁਪਤ ਧਨ ਹੈ, ਪੁੱਟੋਗੇ ਤਾਂ ਲੱਭੇਗਾ ਤਾਂ ਉਹਦਾ ਇਹੋਅਭਿਪ੍ਰਾਯ ਸੀ, ਜੋ ਕਰ ਮਜੂਰੀ ਤੇ ਖਾਹ ਚੂਰੀ, ਕਿਉਂਕਿ ਜਤਨਾਂ ਨਾਲ ਹੀ ਧਨ ਦੌਲਤ ਲੱਭਦੀ ਹੈ। ਇਹੋ ਈਸ਼੍ਵਰ ਦਾ ਵੱਡਾ ਨਿਯਮ ਦੇਖਿਆ ਜਾਂਦਾ ਹੈ ॥ ੬ ॥

## ਆਹਲਕ ॥

ਮਹਾਂ ਰੋਗ ਆਲਸ ਵਿਖੇ ਪੈਣ ਕਬੁੱਧਿ ਲੋਕ।
ਰਾਤ ਦਿਵਸ ਸੰਸੇ ਕਟੇ ਸੁਖ ਤੇ ਰਹਿਨ ਅਭੋਗ ॥

ਦੇਹ ਵਿੱਚ ਆਲਸ ਇੱਕ ਮਹਾਂ ਰੋਗ ਹੈ, ਕਿਉਂ ਜੋ ਉਸਤੇ ਅਨੇਕ ਔਗੁਣ ਅਤੇ ਦੁਖ ਨਿਕਲਦੇ ਹਨ। ਪਹਿਲਾਂ ਤਾਂ ਆਲਸੀ ਮਨੁੱਖ ਝੂਠ ਬੋਲਣ ਨੂੰ ਤਤ-

ਪਰ ਹੁੰਦਾ ਹੈ ਕਿਉਂਜੇ ਉਸਨੂੰ ਜੇ ਕੋਈ ਕਹੇ ਕਿ ਫਲਾਨੇ ਕੋਲ ਜਾ ਤਾਂ ਉਹ ਸਹਿਜੇ ਹੀ ਕਹੇਗਾ, ਕਿ ਉਹ ਘਰ ਨਹੀਂ ਅਤੇ ਜੇ ਕੋਈ ਕਹੇ ਕਿ ਫ਼ਲਾਨੀ ਵਸਤ ਲੈ ਆਓ ਤਾਂ ਉਹ ਕਹੇਗਾ ਮੈਂ ਜਾਣਦਾ ਹਾਂ ਉਹ ਵਸਤ ਨਹੀਂ ਮਿਲਨੀ ॥

ਦੂਜੇ ਇਹ ਜੋ ਕੰਮ ਤਾਂ ਕੁਝ ਕਰ ਸਕਦਾ ਹੀ ਨਹੀਂ ਅਤੇ ਸੁਖ ਦੀ ਇੱਛਿਆ ਕਰਦਾ ਹੈ, ਉਸ ਦੇ ਨਾ ਕੰਮ ਕਰਨਤੇ ਉਹਦਾ ਧਨ ਅਰ ਸੁਖ ਦਿਨੋਂ ਦਿਨ ਘਟਦਾ ਜਾਂਦਾ ਹੈ। ਉਹ ਸਦਾ ਪਾਪ ਕਰਨਵਿਖੇ ਪ੍ਰਸੰਨ ਹੁੰਦਾ ਹੈ॥

ਤੀਜੇ ਆਲਸੀ ਮਨੁੱਖ ਪਰਾਇਆ ਭਰੋਸਾ ਰਖਦੇ ਹਨ ਅਤੇ ਪਰਾਧੀਨ ਹੁੰਦੇ ਹਨ, ਕਿਉਂਕਿ ਜੇ ਕੋਈ ਵਸਤੁ ਉਨ੍ਹਾਂ ਦੇ ਕੋਲ ਬੀ ਹੋਵੇ, ਤਾਂ ਦੂਜੇ ਦੀ ਸਹਾਯਤਾ ਬਿਨਾਂ ਪਾ ਨਹੀਂ ਸੱਕਦੇ। ਇੱਸੇ ਲਈ ਹਰ ਮਨੁੱਖ ਨੂੰ ਚਾਹੀਦਾ ਹੈ, ਜੋ ਆਪੋ ਆਪਣੇ ਕੰਮ ਵਿੱਚ ਆਹਲਕ ਛੱਡ ਕੇ ਲੱਗੇ ਰਹਿਣ॥ ੭ ॥

## ਦਾਨ ॥

ਨਿਰਧਨ ਨੂੰ ਧਨ ਦੀਜੀਏ, ਜਾਤ ਪਾਤ ਨਾ ਵਿਚਾਰ।<br>
ਲੱਦੇ ਉੱਪਰ ਲੱਦੀਏ ਦੱਬ ਮਰੇ, ਉਸ ਭਾਰ ॥ ੧ ॥

ਇੱਕ ਵਾਰ ਬੀ ਸਿੱਟਿਆਂ ਪੈਲ਼ਾ ਦਵ ਤਾਰ।
ਬੀਜੇ ਉੱਪਰ ਬੀਜਿਆਂ ਦੋਨੋਂ ਸਮਯ ਖੁਵਾਰ॥੨॥

ਜਿਹਾ ਕਿ ਇੱਕ ਥਾਂ ਪਈ ਹੋਈ ਰੂੜੀ ਤੋਂ ਸੜ੍ਹਿਆਨ ਅਤੇ ਦੁਰਗੰਧ ਬਾਝ ਹੋਰ ਕੁਝ ਨਹੀਂ ਨਿਕਲਦਾ, ਪੈਲੀ ਵਿੱਚ ਵਿਛਾਇਆਂ ਗੁਣ ਕਰਦੀ ਹੈ, ਤਿਹਾ ਹੀ ਧਨ ਨੂੰ ਜੋੜਨ ਤੋਂ ਉਸਦਾ ਸਾਈਂ ਸੂਮ ਕਹਾਉਂਦਾ ਹੈ, ਪਰ ਜਦ ਆਪਣੇ ਵਿੱਤ ਮੂਜਬ ਦਾਨ ਕਰਦਾ ਹੈ, ਤਾਂ ਉਸਦਾ ਉਹ ਕੁਨਾਉਂ ਦੂਰ ਹੋ ਜਾਂਦਾ ਹੈ, ਫੇਰ ਲੋਕ ਉਸ ਨੂੰ ਦਾਤਾ ਕਹਿੰਦੇ ਹਨ। ਕਿਸੇ ਨੇ ਕਿਹਾ ਹੈ "ਜੋੜ ਗਏ ਸੋ ਬੋੜ ਗਏ, ਦੇ ਗਏ, ਸੋ ਲੈ ਗਏ, ਖਾ ਗਏ ਰੰਗ ਲਾ ਗਏ"। ਜ਼ਿਮੀਦਾਰ ਬੀਜ ਬੀਜ ਕੇ ਅਨੇਕ ਗੁਣਾਂ ਵੱਢਦਾ ਹੈ, ਤਿਹਾ ਹੀ ਵਿਚਾਰ ਅਤੇ ਦਯਾ ਭਾਉ ਤੇ ਨੰਗਿਆਂ ਭੁਖਿਆਂ ਨੂੰ ਦੇਣ ਕਰਕੇ ਉਨ੍ਹਾਂ ਦਾ ਭਲਾ ਅਤੇ ਆਪਨੂੰ ਅਨੰਦ ਹੁੰਦਾ ਹੈ। ਦਾਤਾ ਉੱਤੇ ਪਰਮੇਸ਼ਰ ਵੱਡਾ ਦੋਯਾਲੂ ਹੁੰਦਾ ਹੈ, ਕਿਉਂਜੇ ਜੋ ਭੁੱਖਿਆਂ ਨੂੰ ਦਿੰਦਾ ਹੈ ਤਿਸ ਦੀ ਇੱਛਿਆ ਪੂਰੀ ਕਰਦਾ ਹੈ॥ ੯॥

॥ ਦੋਹਰਾ॥

ਭਲੀ ਰੀਤ ਧਨ ਖਰਚਿਆਂ ਭਲੇ ਮਨੋਰਥ ਦਾਨ।
ਈਸ਼ਰ ਅਤੇ ਮਨੁੱਖ ਨੂੰ ਭਾਵੇ ਇਹ ਹੀ ਬਾਨ॥ ੧॥

## ॥ ਦ੍ਵੈਖ ॥

ਪਰ ਸੁਖ ਦੇਖ ਪੁਰਖ ਜੋ ਜਲੇ।
ਪਰ ਦੁਖ ਲਾਭ ਸਮਝ ਕਰ ਫਲੇ॥
ਸੋ ਸੁਖੀਆ ਨਾ ਕਦ ਹੀ ਹੋਇ।
ਦ੍ਵੈਖ ਬਲਾ ਵਿੱਚ ਪਵੇ ਨ ਕੋਇ॥

ਜਿਹਾ ਕਿ ਬਸੰਤਰ ਨਾਲ ... ਜਲਦਾ ਹੈ ਤਿਹਾ ਹੀ ਦ੍ਵੈਖ ਨਾਲ ਮਨ ਦਗਧ ਹੁੰਦਾ ਹੈ। ਵੈਰ ਵਿਰੋਧ ਕਰਨ ਵਾਲੇ ਮਨੁੱਖ ਦਾ ਮਨ ਕਦੇ ਸੁਖੀ ਅਤੇ ਧੀਰਜਵਾਨ ਨਹੀਂ ਹੁੰਦਾ। ਇਸ ਦ੍ਵੇਖ ਦੀ ਜੜ੍ਹ ਮਨੁੱਖ ਦੇ ਸੁਭਾਵ ਤੋਂ ਹੀ ਉਸਦੇ ਹਿਰਦੇ ਵਿੱਚ ਜੰਮਦੀ ਹੈ, ਪਰ ਤਿਸ ਦੇ ਅੰਗੂਰ ਹੀ ਫੁਟਣੇ ਦੇ ਸਮਯ ਗਯਾਨ ਰੂਪੀ ਕੁਹਾੜੀ ਨਾਲ ਉਸ ਨੂੰ ਕੱਟਣਾ ਚਾਹੀਏ ਜੋ ਅੰਤਨੂੰਸੁਖ ਹੋਏ। ਇੱਕ ਮਨੁੱਖ ਆਪਣੇ ਗੁਆਂਢੀਆਂ ਦੇ ਧਨ ਦੌਲਤ ਨੂੰ ਦੇਖ ਕੇ ਜਲਿਆ, ਤੇ ਦੇਖ ਨਾ ਸਕਿਆ। ਇਸ ਨਮਿਤ ਘਰ ਬਾਹਰ ਛੱਡ ਬਨ ਵਿੱਚ ਜਾ ਵੱਸਿਆ ਉੱਥੇ ਇਸ ਨੂੰ ਇੱਕ ਸੰਨਯਾਸੀ ਮਿਲਿਆ, ਜਿਸ ਨੇ ਇਸ ਨੂੰ ਇੱਕ ਅਚਰਜ ਦਲ ਦਿਤਾ। ਇਸ ਦਲ ਦਾ ਇਹ ਗੁਣ ਸੀ ਕਿ ਜੋ ਕਾਮਨਾ ਮਨ ਵਿੱਚ ਧਾਰਨ ਕਰਕੇ

ਇਸਦਾ ਮਾਲਕ ਤਿੰਨ ਵਾਰ ਸਿੱਟੇ ਉਸ ਦੀ ਸੋਈ ਕਾਮਨਾ ਪੂਰੀ ਹੁੰਦੀ ਸੀ। ਸਨਯਾਸੀ ਨੇ ਇਹ ਬੀ ਕਿਹਾ ਕਿ ਤੂੰ ਇਸਤੋਂ ਜੋ ਮੰਗੇਂਗਾ ਸੋਈ ਪਾਏਂਗਾ ਪਰਤੇਰਿ-ਆਂ ਗੁਆਂਢੀਆਂ ਨੂੰ ਤੇਰੇ ਨਾਲੋਂ ਦੂਣਾ ਮਿਲੇਗਾ। ਦਲ ਲੈਕੇ ਓਹ ਫੇਰ ਆਪਣੇ ਘਰਜਾ ਰਿਹਾ,ਪਰ ਆਪਣਿਆਂ ਗੁਆਂਢੀਆਂ ਦੀ ਪ੍ਰਾਲਬਧ ਨੂੰ ਭੁੱਲਕੇ ਅਤੇ ਦਲ ਨੂੰ ਤਿੰਨ ਵਾਰ ਸਿੱਟਕੇ ਉਸਨੇ ਮੰਗਿਆ ਕਿ ਮੇਰੇ ਧਨ ਹੋਏ, ਚਾਂਦੀ, ਸੋਨਾ, ਹੀਰੇ, ਪੰਨੇ, ਜੁਆਹਰ ਹੋਨ। ਸੋ ਜੋ ੨ ਉਸਨੇ ਮੰਗਿਆ ਸੋਈ ੨ ਹੋ ਗਿਆ, ਪਰ ਉਹਦਿਆਂ ਗੁਆਂਢੀਆਂ ਦੇ ਦੂਣਾ ਹੋਇਆ॥

॥ ਦੋਹਰਾ॥

ਬਿਨਾ ਨੀਰ ਮੱਛੀ ਜਿਵੇਂ, ਮਣਿ ਬਿਨ ਸਰਪ ਬਿਹਾਲ।
ਤੈਸੇ ਦੁਖੀ ਬਿਕਲ ਸਾ, ਦੇਖ ਪਰਾਇਆ ਮਾਲ॥੧

ਇਹ ਦੇਖ ਜਲ ਬਲ ਕੇ ਸੁਆਹ ਦੀ ਢੇਰੀ ਹੋ ਗਿਆ, ਅਤੇ ਦਲ ਨੂੰ ਤਿੰਨ ਵਾਰ ਸਿੱਟ ਕੇ ਬੋਲਿਆ, ਜੋ ਮੈਂ ਇੱਕ ਅੱਖੋਂ ਹੀਣਾ ਹੋ ਜਾਵਾਂ। ਉਸ ਦੀ ਤਾਂ ਇੱਕ ਅੱਖ ਗਈ,ਪਰ ਉਸਦੇ ਗੁਆਂਢੀ ਸਾਰੇ ਹੀ ਅੰਨ੍ਹੇ ਹੋਗਏ। ਫੇਰ ਉਸਨੇ ਕਹਿਆ ਜੋ ਮੇਰਾ ਅੱਧਾ ਘਰ ਨੱਘਰ ਜਾਏ,

ਉਸਦਾ ਤਾਂ ਅੱਧਾ ਘਰ ਨਿੱਘਰ ਗਿਆ, ਪਰ ਉਸਦਿ
ਗੁਆਂਢੀਆਂ ਦੇ ਸਾਰੇ। ਛੇਕੜ ਉਸਦੇ ਨੌਕਰ ਚਾ
ਉਸਤੇ ਦੁਖ ਕੇ ਕੱਠੇ ਹੋਏ, ਅਤੇ ਤਿਨ੍ਹਾਂ ਨੇ ਉਸ
ਪਕੜ ਕੇ ਚੰਗੀ ਤਰ੍ਹਾਂ ਕੁਟਿਆ, ਤੇ ਉਸਦਾ ਮਾਲ
ਲੈ, ਬੇੜੀ ਵਿੱਚ ਬੈਠ, ਕਿਸੇ ਹੋਰ ਦੇਸਨੂੰ ਚਲੇਗਏ।
ਨੇ ਬਹੁਤੇਰੀਆਂ ਹੀ ਫਰਿਆਦਾਂ ਕੀਤੀਆਂ ਪਰ ਕਿਸੇ
ਸੁਣੀਆਂ। ਅੰਤ ਹੋ ਕੁਰਲਾ ਇਹ ਗੱਲ ਕਹੀ:-

॥ ਦੋਹਰਾ ॥

ਦ੍ਵੈਖ ਵਿੱਖ ਦੇ ਖਾਧਿਆਂ, ਬਿਪਦ ਮੌਤ ਲਏ ਘੇਰ।
ਜਿਸ ਵਿੱਚ ਔਗੁਣ ਹੋਇ ਇਹ, ਉਸਨੂੰ ਬਿਪਤਾ ਢੇ

ਦ੍ਵੈਖ ਦਾ ਇਹੀਓ ਫਲ ਹੈ, ਕਿਉਂ ਜੇ
ਆਪਣਿਆਂ ਗੁਆਢੀਆਂ ਦਾ ਧਨ ਧਾਮ ਅਤੇ
ਅਰਾਮ ਨਸ੍ਰ ਨਾ ਕਰਦਾ, ਤਾਂ ਇਸ ਭੀੜ ਵਿੱਚ
ਸਹਾਇਤਾ ਕਰਦੇ ॥

———

# ਬੁੱਧਿ ਸੁਧਾਰ ਰਾਜਨੀਤਿ

## ਅਰਥਾਤ

## ਪੰਚਤੰਤ੍ਰ ॥

ਪੰਡਿਤ ਵਿਸ਼ਨੂੰਸ਼ਰਮਾਂ ਨੇ ਇਸ ਗ੍ਰੰਥਦੀ ਉਤਪੱਤ ਇਸ ਪ੍ਰਕਾਰ ਲਿਖੀ ਹੈ, ਕਿ ਦੱਖਨ ਦੇਸ ਵਿਖੇ ਇੱਕ ਮਹਲਾਰੋਪ ਨਾਮ ਨਗਰ ਸੀ, ਉਸ ਨਗਰ ਦਾ ਰਾਜਾ ਅਮਰ ਸ਼ਕਤਿ ਨਾਮ ਸੀ, ਜੋ ਅਰਥੀਆਂ ਦਾ ਕਲਪ ਬ੍ਰਿਛ ਅਰ ਅਨੇਕ ਰਾਜਿਆਂਦੇ ਮੁਕਟਾਂ ਦੀਆਂ ਮਣੀਆਂ ਕਰਕੇ ਪੂਜਿਤ ਚਰਣ ਅਰ ਸਾਰਿਆਂ ਕਾਲਾ ਦਾ ਗਜਾਤਾ ਸੀ। ਉਸਦੇ ਤਿੰਨ ਪੁੱਤ੍ਰ ਬੜੇ ਮੂਰਖ ਸਨ, ਜਿਨ੍ਹਾਂਦੇ ਨਾਮ ਬਹੁ ਸ਼ਕਤਿ, ਉਗ੍ਰਸ਼ਕਤਿ, ਅਤੇ ਅਨੰਤ ਸ਼ਕਤਿ ਸੇ, ਪ੍ਰੰਤੂ ਰਾਜੇ ਨੂੰ ਜਦ ਇਹ ਪੂਰਨ ਨਿਸਚਾ ਹੋਗਿਆ, ਕਿ ਮੇਰੇ ਤਿੰਨੇ ਪੁੱਤ੍ਰ ਅਤਯੰਤ ਹੀ ਮੂੜ੍ਹ ਹਨ, ਤਾਂ ਉਸਨੇ ਆਪਣੇ ਮੰਤ੍ਰੀ ਨੂੰ ਬੁਲਾ ਕੇ ਇਸ ਪਰਕਾਰ ਅਗਜਾ ਦਿੱਤੀ ਕਿ ਹੇ ਮੰਤ੍ਰੀ ਤੂੰ ਭੀ ਹੱਛੀ ਤਰ੍ਹਾਂ ਦੇਖਿਆ ਹੈ ਜੋ ਮੇਰੇ ਤਿੰਨੇ ਪੁੱਤ੍ਰ

ਸ਼ਾਸਤ੍ਰ ਬਿਮੁਖੀ ਹੋਣ ਕਰਕੇ ਬਿਬੇਕ ਰਹਿਤ ਹਨ,
ਜਿਨ੍ਹਾਂ ਨੂੰ ਦੇਖਕੇ ਮੇਰਾ ਰਾਜ ਭੀ ਮੈਨੂੰ ਅਤਿ ਦੁਖਦਾ
ਪਤੀਤ ਹੋ ਰਹਿਆ ਹੈ, ਜੋ ਇਹ ਬਾਤ ਕਿਸੇ ਮਹਾਤ੍ਮਾ
ਨੇ ਠੀਕ ਕਹੀ ਹੈ, ਯਥਾ:—

॥ ਕੁੰਡਲੀਆ ਛੰਦ ॥

ਤੀਨੋਂ ਸੁਤ ਹੈਂ ਨਰਨ ਕੇ ਇੱਕ ਨਾ ਉਪਜਿਆ ਜਾਨ
ਦੂਜਾ ਉਤਪਤਿ ਹੋ ਮਰਾ ਤੀਜਾ ਮੂੜ੍ਹ ਪਛਾਨ। ਤੀਜਾਮੂੜ੍ਹ
ਪਛਾਣ ਪ੍ਰਿਥਮ ਦੋਕਾ ਦੁਖ ਥੋੜਾ। ਪਿਛਲੇ ਕਾ ਦੁ
ਬਹੁਤ ਹੋਤ ਪਗ ਪਗ ਮੇਂ ਕੌੜਾ। ਕਹਿ ਸ਼ਿਵ ਨਾਥ
ਬਿਚਾਰ ਜਿਸੇ ਤਪ ਬਹੁਤੋ ਕੀਨੋ। ਤਾਕੋ ਸੁਤ ਸੁਖ ਦੇ
ਕਹੇ ਜੋ ਸੁਤ ਹੈਂ ਤੀਨੋਂ ॥

॥ ਦੋਹਰਾ ॥

ਨਹਿ ਪ੍ਰਸਵੈ ਨਹਿ ਦੁਗਧ ਦੇ ਸੋ ਧੇਨੂੰ ਨੂੰ ਕਿਹ ਕਾਮ।
ਧਾਰਮਿਕ ਵਿੱਦਯਾ ਰਹਿਤ ਜੋ ਸੋ ਸੁਤ ਅਹੈ ਅਕਾਮ॥
ਜਾ ਪਰ ਪਰੇ ਨ ਉਂਗਲੀ ਬੁਧਿ ਜਨ ਗਨਨਾ ਮਾਹਿ।
ਤਾਂ ਕਰ ਜਨਨੀ ਸੁਤਵਤੀ ਤੌ ਬੰਧਯਾ ਕਹੁ ਕਾਹਿ॥

ਇਸ ਲਈ ਹੇ ਮੰਤ੍ਰੀ ਜਿਸ ਪ੍ਰਕਾਰ ਇਨ੍ਹਾਂ ਨੂੰ
ਬੁੱਧਿ ਉਪਜੇ ਸੋ ਉਪਾਓ ਕਰ। ਇੱਥੇ ਮੇਰੇ ਪਾਸ ਪੰਜ ੨
ਸੌ ਰੁਪਏ ਦੀ ਤਨਖਾਹ ਵਾਲੇ ਵਿਦ੍ਵਾਨ ਮਜੂਦ ਹਨ, ਸੋ

ਤੂੰ ਜਿਸ ਤਰ੍ਹਾਂ ਮੇਰਾ ਮਨੋਰਥ ਸਿੱਧ ਹੋਇ ਸੋ ਯਤਨ ਕਰ। ਇਸ ਬਾਤ ਨੂੰ ਸੁਨਕੇ ਇੱਕ ਵਜੀਰ ਬੋਲਿਆ, ਹੇ ਰਾਜਨ! ਅਸੀ ਸੁਨਦੇ ਹਾਂ ਜੋ ਬਾਰਾਂ ਬਰਸਾਂ ਵਿੱਚ ਵਯਾਕਰਣ ਪੜ੍ਹਿਆ ਜਾਂਦਾ ਹੈ, ਅਰ ਉਸਦੇ ਪਿੱਛੋਂ ਚਾਨਕਯ ਪੰਡਿਤ ਦੀ ਰਾਜਨੀਤਿ, ਫੇਰ ਧਰਮ ਸ਼ਾਸਤ੍ਰ ਆਦਿਕ ਗ੍ਰੰਥ ਪੜ੍ਹੇ ਜਾਂਦੇ ਹਨ, ਤਦ ਪੁਰਖ ਨੂੰ ਗਯਾਨ ਹੁੰਦਾ ਹੈ। ਇਸ ਬਾਤ ਨੂੰ ਸੁਨ ਕੇ ਸੁਮਤਿ ਨਾਮੀ ਵਜੀਰ ਬੋਲ ਉਠਿਆ, ਕਿ ਹੇ ਰਾਜਨ! ਜਿੰਦਗੀ ਦਾ ਕੁਛ ਭਰੋਸਾ ਨਹੀਂ ਅਤੇ ਵਯਾਕਰਣ ਬੜੀਦੇਰਨਾਲਆਉਂਦਾਹੈ,ਇਸਬਾਤਲਈ ਆਪ ਆਪਣੇ ਲੜਕਿਆਂ ਲਈ ਕੋਈ ਸੁਖਾਲਾ ਉਪਾਉ ਢੂੰਡੀਏ ॥

ਸੋ ਹੇ ਰਾਜਨ, ਇੱਥੇ ਵਿਸ਼ਨੁ ਸ਼ਰਮਾ ਨਾਮ ਪੰਡਿਤ ਸੰਪੂਰਨ ਸ਼ਾਸਤ੍ਰਾਂ ਦਾ ਗਯਾਤਾ ਹੈ ਕਿ ਜਿਸ ਦੀ ਪ੍ਰਸ਼ੰਸਾ ਸਾਰੇ ਵਿੱਦਯਾਰਥੀ ਕਰਦੇ ਹਨ, ਉਸਦੇ ਸਪੁਰਦ ਇਨ੍ਹਾਂ ਨੂੰ ਕਰੋ, ਉਹ ਇਨ੍ਹਾਂਨੂੰ ਜਲਦੀ ਰਾਜਨੀਤੀ ਦਾ ਗਯਾਤਾ ਕਰ ਦੇਵੇਗਾ। ਤਦ ਰਾਜਾ ਨੇ ਵਿਸ਼ਨੁ ਸ਼ਰਮਾਂ ਨੂੰ ਬੁਲਾਕੇ ਕਹਿਆ, ਕਿ ਹੇ ਭਗਵਨ! ਆਪ ਮੇਰੇ ਉੱਪਰ ਕ੍ਰਿਪਾ ਕਰਕੇ ਇਨ੍ਹਾਂ ਨੂੰ ਜਿਸ ਤਰ੍ਹਾਂ ਹੋ ਸਕੇ, ਜਲਦੀ ਰਾਜਨੀਤਿ ਵਿੱਚ ਪੰਡਿਤ ਕਰੋ, ਅਰ ਮੈਂ ਆਪਦਾ ਪੰਜ ਸੌ ਰੁਪਇਆ ਮਹੀਨਾ ਕਰ ਦੇਵਾਂਗਾ।ਇਹ ਗੱਲ ਸੁਣਕੇ ਵਿਸ਼ਨੁ ਸ਼ਰਮਾਂ

ਬੋਲਿਆ,ਹੇਰਾਜਨ ! ਮੈਂ ਕੋਈ ਵਿੱਦਿਆਨੂੰ ਵੇਚਦਾ ਨਹੀਂ ਹਾਂ, ਭਾਵੇਂ ਆਪ ਹਜ਼ਾਰ ਰੁਪਯਾ ਦਿਓ, ਪਰਇਨ੍ਹਾਂ ਨੂੰ ਜੇ ਮੈਂ ਛੇ ਮਹੀਨੇ ਵਿੱਚ ਰਾਜਨੀਤਿ ਦਾ ਪੰਡਿਤ ਨਾ ਕਰਾਂ ਤਾਂ ਮੈਂ ਆਪਣਾ ਨਾਮ ਵਟਾ ਦੇਵਾਂਗਾ । ਅਤੇ ਬਹੁਤਾ ਕਹਿਣਾ ਚੰਗਾ ਨਹੀਂ ਹੁੰਦਾ ਪਰ ਮੇਰਾ ਇਹ ਬਚਨ ਸੁਣੋ, ਮੈਂ ਜਿਤੇਂਦ੍ਰਿਯ ਅੱਸੀ ਬਰਸ ਦਾ ਬੁੱਢਾ ਹਾਂ,ਮੈਨੂੰ ਕੋਈਧਨ ਦੀ ਇੱਛਾ ਨਹੀਂ, ਪ੍ਰੰਤੂ ਆਪ ਦੀ ਪ੍ਰਾਰਥਨਾ ਦੇ ਸਿੱਧ ਕਰਨ ਲਈਸਰਸ੍ਵਤੀ ਦੇਵੀ ਦੀ ਅਰਾਧਨਾ ਕਰਾਂਗਾ,ਇਸ ਵਾਸਤੇ ਅੱਜ ਦੀ ਤਰੀਕ ਲਿਖ ਛੱਡੋ, ਜੇਕਰ ਮੈਂ ਆਪਦੇ ਪੁੱਤ੍ਰਾਂ ਨੂੰ ਨੀਤਿ ਸ਼ਾਸਤ੍ਰ ਵਿਖੇ ਸਭ ਤੋਂ ਅਧਿਕ ਨਾ ਕਰਾਂ, ਤਾਂ ਪਰਮੇਸ਼ਰ ਮੇਰੀ ਚੰਗੀ ਗਤਿ ਨ ਕਰੇ । ਤਦ ਰਾਜਾ ਉਸ ਬ੍ਰਾਹਮਣ ਦੀ ਅਨੋਖੀ ਜਹੀ ਬਾਤ ਨੂੰ ਸੁਨਕੇ ਬਹੁਤ ਹੈਰਾਨ ਹੋਇਆ, ਅਰ ਖੁਸ਼ੀ ਹੋ ਕੇ ਤਿੰਨੇ ਪੁੱਤ੍ਰ ਉਸਦੇ ਹਵਾਲੇ ਕਰ ਦਿੱਤੇ ॥

ਵਿਸ਼ਨੂ ਸ਼ਰਮਾਂ ਪੰਡਿਤ ਨੇ ਬੀ ਉਨ੍ਹਾਂ ਰਾਜ ਪੁੱਤ੍ਰਾਂ ਨੂੰ ਲੈਕੇ ਉਨ੍ਹਾਂ ਲਈ ਇਹ ਪੰਚਤੰਤ੍ਰ, ਜਿਸ ਵਿੱਚ ਮਿੱਤ੍ਰ ਭੇਦ ਤੇ ਮਿੱਤ੍ਰ ਸੰਪ੍ਰਾਪਤਿ, ਕਾਕੋਲੂਕੀਯ, ਲਭਧਪ੍ਰਨਾਸ਼ ਅਤੇ ਅਪਰੀਖਤ ਕਾਰਕ, ਇਹ ਪੰਜ ਤੰਤ੍ਰ ਹਨ, ਗ੍ਰੰਥ ਬਨਾਇਆ, ਅਰ ਉਨ੍ਹਾਂ ਰਾਜ ਪੁੱਤ੍ਰਾਂ ਨੂੰ ਪੜ੍ਹਾਇਆ ॥

ਉਹ ਰਾਜੇ ਦੇ ਪੁੱਤ੍ਰ ਭੀ ਪੰਚਤੰਤ੍ਰ ਪੜ੍ਹਕੇ ਬੜੇ ਬੁੱਧਿਮਾਨ ਹੋ ਗਏ,ਤਦ ਤੋਂ ਲੈਕੇ ਇਹ ਪੰਚਤੰਤ੍ਰ ਰਾਜ-ਨੀਤਿ ਸੰਸਾਰ ਵਿਖੇ ਟੁਰ ਪਈ ॥

॥ ਦੋਹਰਾ ॥

ਸੁਣੇ ਪੜ੍ਹੇ ਜੋ ਨਿੱਤ ਹੀ ਪੰਚਤੰਤ੍ਰ ਕਰ ਪ੍ਰੇਮ ।
ਨਾਹਿ ਨਿਰਾਦਰ ਸੋ ਲਹੇ ੇਵਰਾਜ ਸੋਂ ਨੇਮ ॥

# ਮਿੱਤ੍ਰ ਭੇਦ

ਵਿਸ਼ਨੂੰ ਸ਼ਰਮਾ ਬੋਲਿਆ, ਹੇ ਰਾਜਪੁੱਤ੍ਰੋ ਇੱਕ ਮਨ ਹੋਇ ਕਰ ਪੰਚਤੰਤ੍ਰ ਦਾ ਪਹਿਲਾ ਤੰਤ੍ਰ ਜਿਸ ਦਾ ਨਾਮ ਮਿੱਤ੍ਰ ਭੇਦ ਹੈ, ਸ੍ਰਵਣ ਕਰੋ ਜਿਸਦਾ ਪਹਿਲਾ ਸਲੋਕ ਇਹ ਹੈः-

॥ ਦੋਹਰਾ ॥

ਸਿੰਘ ਬੈਲ ਕੋ ਪ੍ਰੇਮ ਬਹੁ ਬਨ ਮੇਂ ਬਢਿਓ ਪਛਾਨ ।
ਲੋਭੀ ਪਿਸੁਨ ਸ੍ਰਿਗਾਲ ਨੇ ਛਲ ਸੇ ਕੀਨਾ ਹਾਨ ॥

ਦੱਖਨ ਦੇਸ ਵਿਖੇ ਇੱਕ ਨਗਰ ਸੀ, ਜਿਸ ਵਿਖੇ ਧਰਮ ਨਾਲ ਧਨ ਇਕੱਠਾ ਕਰਨ ਵਾਲਾ ਵਰਧਮਾਨ

ਨਾਮੀ ਬਪਾਰੀ ਰਹਿੰਦਾ ਸੀ। ਇੱਕ ਦਿਨ ਰਾਤ ਨੂੰ ਜਦ
ਕਿਉਹ ਸੁੱਤਾ ਪਿਆ ਸੀ, ਇਹ ਚਿੰਤਾ ਉਪਜੀ ਜੋ ਬਹੁਤ
ਸਾਰੇ ਧਨ ਦੇ ਹੁੰਦਿਆਂ ਭੀ ਧਨ ਦੇ ਪੈਦਾ ਕਰਨ ਦਾ
ਉਪਾਉ ਸੋਚਣਾ ਚਾਹੀਏ, ਕਿਉਂਕਿ ਕਿਹਾ ਭੀ ਹੈ:—

॥ਦੋਹਰਾ॥

ਐਸੋ ਕਛੁ ਨ ਦੇਖੀਏ ਜੋ ਧਨ ਤੇ ਨਹਿੰ ਹੋਇ।
ਤਾਂਤੇ ਬੁਧ ਜਨ ਧਨ ਲੀਏ ਯਤਨ ਕਰੇ ਨਿਤਜੋਇ॥੧॥
ਧਨ ਤੇ ਮਿੱਤ੍ਰ ਸੁ ਬੰਧੁ ਹੈ ਧਨ ਤੇ ਪੰਡਿਤ ਹੋਇ।
ਧਨ ਤੇ ਪੁਰਖ ਕਹਾਵ ਹੀ ਤਾਂਤੇ ਧਨ ਕੋ ਜੋਇ॥ ੨॥
ਹੁਨਰ, ਦਾਨ, ਵਿੱਦਜਾ, ਕਲਾ, ਧੀਰਜਤਾ ਸੋ ਜਾਨ।
ਇੱਛਕ ਜਾਂਕੀ ਉਸਤਤੀ ਕਰ ਹੈਂ ਸਦਾ ਵਖਾਨ॥ ੩ ॥
ਨਾਥ ਕਹੇ ਧਨਵਾਨ ਕਾ ਸ਼ਤ੍ਰੂ ਭੀ ਹਿਤਕਾਰ॥
ਧਨਬਿਹੀਨ ਕਾ ਸ੍ਵਜਨ ਭੀ ਕੌਰ ਦੇਵੇ ਤ੍ਰਿਸਕਾਰ॥ ੪॥
ਧਨ ਕੇ ਹੋਤੇ ਕ੍ਰਿਆ ਸਭ ਹੋਤ ਜਾਤ ਹੈ ਠੀਕ।
ਜਿਮ ਪਰਬਤ ਮੇਂ ਬਰਸਤੇ ਸਰਿਤਾ ਬਢੇ ਸੁਨੀਕ॥ ੫॥
ਧਨ ਕਰ ਪੂਜੇ ਅਪੂਜਜ ਭੀ ਅਗਮ ਸੁਖਾਲਾਹੋਤ।
ਨੀਚ ਬੰਦਨਾ ਯੋਗਜ ਹੈ ਇਹ ਸਭ ਧਨ ਕੀ ਜੋਤ॥ ੬॥
ਜੈਸੇ ਭੋਜਨ ਕੇ ਕੀਏ ਸਭ ਇੰਦ੍ਰੇ ਸਮਰਥ।
ਹੋਤ ਤਥਾ ਧਨ ਕੇ ਭਏ ਸਬਲ ਹੋਤ ਅਸਮਰਥ॥ ੭

ਬ੍ਰਿਧ ਪੁਰਖ ਕੇ ਜੋ ਮਿਲੇ ਧਨ ਤਬ ਹੋਤ ਜਵਾਨ ।
ਧਨ ਬਿਨ ਜੁਵਾ ਸੁਬ੍ਰਿਧ ਹ੍ਵੈ ਐਸੇ ਲਖ ਸੁਜਾਨ ॥ ੯ ॥

ਇਸਲਈ ਪੁਰਖ ਨੂੰ ਧਨ ਪੈਦਾ ਕਰਨਾ ਚਾਹੀਦਾ ਹੈ ਅਰ ਇਸ ਧਨ ਨੂੰ ਕਮਾਨ ਵਾਸਤੇ ਭਾਵੇਂ ਛੇ (੧ ਭਿੱਛਿਆ, ੨ ਨੌਕਰੀ, ੩ ਖੇਤੀ, ੪ ਵਿੱਦਜਾ, ੫ ਵਿਆਜ, ੬ ਵਪਾਰ ) ਤਰੀਕੇ ਹਨ, ਪ੍ਰੰਤੂ ਸਬ ਤੋਂ ਸ੍ਰੇਸ੍ਠ ਉਪਾਇ ਧਨ ਇਕੱਤ੍ਰ ਕਰਨ ਦਾ ਵਪਾਰ ਹੈ, ਕਿਉਂਕਿ ਇਸ ਪੁਰ ਕਿਹਾ ਭੀ ਹੈ:-

॥ ਦੋਹਰਾ ॥

ਧਨ ਕੇ ਹੇਤ ਉਪਾਇ ਜੋ ਸਭ ਹੈਂ ਸੰਸਯ ਰੂਪ ।
ਵਸਤੁ ਸੰਗ੍ਰਹ ਕਾਰ ਜੋ ਸੋ ਹੈ ਸਭ ਕਾ ਭੂਪ ॥

ਸੋ ਵਪਾਰ ਭੀ ਸੱਤਾਂ ਤਰ੍ਹਾਂ ਦਾ ਹੈ, ਯਥਾ-੧ ਗਾਂਧੀ ਦਾ ਵਪਾਰ ਅਰਥਾਤ ਖੁਸ਼ਬੋ ਵਾਲੀਆਂ ਚੀਜ਼ਾਂ ਦਾ ਇਕੱਠਾ ਕਰਨਾ । ੨ ਅਮਾਨਤ ਰੱਖਣੀ, ਅਰਥਾਤ ਸਰਾਫ਼ੀ, ਕਿ ਮੈਂ ਆਪਦੇ ਪਾਸ ਇਤਨਾ ਧਨ ਰੱਖਦਾ ਹਾਂ ਇਸਦੇ ਬਦਲੇ ਇਹ ਮਹੀਨਾਂ ਤੁਸਾਂ ਦੇਣਾ । ੩ ਪਸ਼ੂਆਂ ਦੀ ਖ਼ਰੀਦ ਫ਼ਰੋਖਤ । ੪ ਪਰਿਚਿਤ ਗਾਹਕਾਂ ਦਾ ਆਉਣ, ਅਰਥਾਤ ਆਪਣੇ ਮੇਲ ਵਾਲੇ, ਗਾਹਕਾਂ ਨਾਲ ਵਣਜਨਾ । ੫ ਮਿੱਥਜਾ ਕ੍ਰਿਯਾ ਗਠਨ, ਅਰਥਾਤ ਥੋੜੇ

ਮੁੱਲ ਨਾਲ ਲੈਕੇ ਗਾਹਕਾਂ ਨੂੰ ਬਹੁਤਾ ਮੁੱਲ ਦੱਸਣ
੬ ਕੂਟ ਤੁਲਾ ਮਾਨ, ਅਰਥਾਤ ਤਕੜੀ ਵਿੱਚ ਪਾਸ
ਰੱਖਕੇ ਵੱਧ ਲੈਣਾ ਅਤੇ ਘੱਟ ਦੇਣਾ । ੭ ਦੇਸ਼ਾਂਤ੍ਰਾਂ
ਭਾਂਡਾਨਯਨ। ਅਰਥਾਤ ਦੂਰ ੨ ਦਿਆਂ ਦੇਸ਼ਾਂ ਵਿੱ
ਚੀਜ਼ਾਂ ਮੰਗਾਕੇ ਵੇਚਣੀਆਂ, ਅਥਵਾ ਆਪਣੀਆਂ ਚੀਜ਼ਾਂ
ਦੂਰ ਲਿਜਾ ਕੇ ਵੇਚਣਾ । ਇਸ ਪੁਰ ਕਿਹਾ ਭੀ ਹੈ :-

॥ਦੋਹਰਾ॥

ਗਾਂਧੀ ਕੋ ਵਯਵਹਾਰ ਜੋ ਸਭ ਤੇ ਉੱਤਮ ਜਾਣ । ਏ
ਰੁਪੱਯੇ ਤੇ ਲਹੇ ਬੇਚੇ ਸਤ ਪਰਮਾਣ ॥ ਧਰੇ ਅਮਾਨ
ਜਾਸੁ ਪੈ ਜੋ ਸੇਵੇ ਨਿਜ ਦੇਵ । ਮਰੇ ਧਨੀ ਹੇ ਦੇਵ ਜ
ਕਰੇਂ ਤੁਮਾਰੀ ਸੇਵ ॥ ਪਸ਼ੂ ਸੰਗ੍ਰਹ ਤੇ ਪੁਰਖ ਬ
ਹਰਖ ਹੋਤ ਮਨ ਮਾਂਹਿ । ਧਨ ਕਰ ਪੂਰਤਿ ਭੂਮਿ ਅ
ਮਿਲੀ ਹਮੇਂ ਨਹਿ ਕਾਂਹਿ ॥ ਪਰਿਚਿਤ ਗਾਹਕ ਦੇਖਕ
ਨਰ ਬਹੁ ਹੋਇ ਪ੍ਰਸੰਨ । ਮਨਹੁ ਪੁਤ੍ਰ ਘਰ ਜਨਮਿਆ
ਕਹੇ ਆਪ ਕੋ ਧੰਨ ॥ ਧਰੇ ਤਰਾਜੂ ਮੇਂ ਵ਼ਰਕ ਤ
ਕਰ ਠਗੇ ਜਹਾਨ । ਮਿਥ੍ਯਾ ਕ੍ਰਿਯਾ ਯਾਂਕੋ ਲਖੋਹੈ ਭੀਲ
ਕੀ ਬਾਨ ॥ ਦੇਸ਼ਾਂਤ੍ਰ ਤੇ ਵਸਤ ਜੋ ਲੈ ਆਵੇ ਯਾ ਦੇਇ
ਤਾਂ ਕੋ ਲਾਭ ਘਨੋ ਮਿਲੇ ਉੱਦਮ ਕੀਨੇ ਤੇਇ॥

ਇਸ ਪ੍ਰਕਾਰ ਇੱਕ ਬਾਣੀਆ ਇਸ ਬਾਤ ਨੂੰ ਦਿਲ ਵਿਖੇ ਧਾਰ ਕੇ ਮਥਰਾ ਸ਼ਹਿਰ ਦੇ ਜਾਨ ਵਾਲੀਆਂ ਚੀਜਾਂ ਲੈਕੇ ਚੰਗੇਮਹੂਰਤ ਵੱਡਿਆਂਨੂੰ ਪੁੱਛਕੇ ਦੋਪਾਲਤੂ ਬਲਦ ਕਿ ਜਿਨ੍ਹਾਂ ਦੇ ਨਾਮ ਸੰਜੀਵਕ ਅਤੇ ਨੰਦਣ ਸੇ,ਰਥ ਅੱਗੇ ਜੋੜ ਲਏ ਤੇ ਸਵਾਰ ਹੋਕੇ ਟੁਰ ਪਇਆ । ਉਨ੍ਹਾਂ ਵਿੱਚੋਂ ਸੰਜੀਵਕ ਨਾਮੇ ਬਲਦ ਦੀ ਟੰਗ ਜਮਨਾਂਦੇਘਾਟਉਤਰਨ ਲੱਗਿਆਂ ਚਿੱਕੜ ਵਿੱਚ ਫਸਕੇ ਮਚਕੋੜੀ ਗਈ, ਇਸ ਲਈ ਬਪਾਰੀ ਨੇ ਉਸ ਬਲਦ ਦੇ ਪਿਆਰ ਕਰਕੇ ਤਿੰਨ ਦਿਨ ਯਾਤ੍ਰਾ ਨਾ ਕੀਤੀ, ਤਦ ਸਾਰੇ ਸੰਗ ਨੇ ਆਖਿਆ ਸੇਠਜੀ ਮਹਾਰਾਜ ! ਆਪ ਇਸ ਬੈਲ ਦੀ ਖਾਤਰ ਅਜੇ ਡਰਾਉਨੇ ਬਨਵਿਖੇ, ਜਿੱਥੇਸ਼ੇਰਾਂ ਆਦਿਕਾਂਦਾ ਡਰਹੈ, ਬੈਠ ਰਹੇ ਹੋ ਅਤੇਸਾਰੇ ਸੰਗਨੂੰਭੀ ਸੰਦੇਹ ਵਿੱਚਪਾਦਿੱਤਾ। ਜੋ ਸੋ ਏਹਬਾਤ ਅਜੋਗਹੇ, ਕਿਉਂਕਿ ਇਸਪ੍ਰਰ ਕਿਹਾਭੀਹੈ:—

॥ ਦੋਹਰਾ ॥

ਬਹੁਤ ਨਾਸ ਨਹਿ ਕਰਤ ਹੈਂ ਸ੍ਵਲਪ ਹੇਤ ਬੁਧਿਮਾਨ
ਥੋੜੇ ਸੇ ਬਹੁ ਰਾਖਣਾ ਯਹਿ ਪੰਡਿਤਾਈ ਜਾਨ ॥

ਤਦ ਵਪਾਰੀ ਇਸ ਬਾਤ ਨੂੰ ਸੁਨ, ਨਿਸਚੇ ਕਰ, ਸੰਜੀਵਕ ਦੇ ਪਾਸ ਰਾਖੇ ਛੱਡ,ਸਾਰੇ ਸਾਥ ਨੂੰ ਨਾਲ ਲੈਕੇ ਟੁਰ ਪਿਆ। ਸੰਜੀਵਕਦੇਰਾਖੇ ਭੀਉਸ ਬਨਨੂੰ ਡਰਾਉਣਾ

ਸਮਝਕੇ ਸੰਜੀਵਕਨੂੰ ਛੱਡਕੇ ੇਠਦੇਪਿੱਛੇ ਤੁਰਪਏ ਅ
ਦੂਜੇ ਦਿਨਜਾਕੇ ਸੇਠਨੂੰ ਝੂਠ ਆਖਿਆ ਕਿ ਹਮ ਗ
ਸੰਜੀਵਕ ਤਾਂ ਮਰ ਗਿਆ, ਅਸਾਂ ਆਪ ਦਾ ਪਿਆ
ਜਾਨ ਉਸਨੂੰ ਅੱਗ ਨਾਲ ਸਾੜ ਦਿੱਤਾ ਹੈ। ਸੇਠ ਨੇ ਇ
ਬਾਤਸੁਨ,ਦਯਾ ਯੁਕਤ ਹੋ ਸੰਜੀਵਕਦੇ ਉਪਕਾਰਾਂਨੂੰ ਸੋ
ਉਸਦੀ ਕ੍ਰਿਯਾ ਕਰਮ ਕਰਾਈ, ਅਤੇ ਬਹੁਤ ਕੁਛ ਪੁ
ਕੀਤਾ। ਸੰਜੀਵਕ ਦੀ ਜੋ ਉਮਰਾ ਵੱਡੀ ਸੀ, ਇਸ ਲ
ਉਹ ਓਥੋਂ ਉੱਠਕੇ ਜਮਨਾ ਦੇ ਕਿਨਾਰੇ ਗਿਆ, ਅਤੇਉ
ਹਰੇ ੨ ਘਾਹ ਦੇ ਛੋਟੇ ੨ ਤ੍ਰਿਣਾਂ ਨੂੰ ਖਾਕੇ ਥੋੜੇ ਦਿ
ਵਿੱਚ ਹੀ ਸ਼ਿਵਜੀ ਦੇ ਬਲਦ ਦੀ ਨਿਆਈਂ ਅਜੇ
ਬਲਵਾਨ ਹੋ ਗਿਆ, ਜੋ ਹਰ ਰੋਜ਼ ਬਰਮੀ ਦੀ ਮਿੱਟੀ ਨੂੰ
ਸਿੰਗ ਨਾਲ ਪੁਟਦਾ ਤੇ ਗੱਜਦਾ ਫਿਰੇ। ਇਹ ਬ ਤ ਠੀ
ਕਹੀ ਹੈ:— ॥ ਦੋਹਰਾ ॥

ਬਿਨ ਰੱਛਿਆ ਬਨ ਮੇਂ ਬਚੇ ਈਸ਼੍ਵਰ ਰਾਖਾ ਜਾਸ।
ਰੱਖਿਆ ਕੀਨੇ ਬਨ ਵਿਖੇ ਮਰੇ ਬਿਨਾਂ ਉਸ ਆਸ॥

ਇੱਕ ਦਿਨ ਪਿੰਗਲ ਨਾਮੀ ਸ਼ੇਰ ਅਨੁਚ
ਦੇ ਸਮੇਤ ਪਿਆਸ ਨਾਲ ਘਬਰਾਇਆ ਜਮਨਾ
ਕਿਨਾਰੇ ਜਲ ਪੀਣ ਲਈ ਆਇਆ, ਅਤੇ ਬੈਲ ਦੀ
ਗਰਜ ਨੂੰ ਸੁਨਕੇ ਡਰਦੇ ਮਾਰਿਆਂ ਬੋਹੜ ੇ ਬ੍ਰਿਛ ੇ

ਦਰਬਾਰ ਲਾ ਕੇ ਬੈਠ ਗਿਆ। ਤਦ ਕਰਕਟ ਤੇ ਦਮਨਕ ਨਾਮੀ ਦੋ ਗਿੱਦੜ, ਜੋ ਉਸਦੇ ਪਿਉਦੇ ਵਜ਼ੀਰ ਸੇ ਅਤੇ ਹੁਨ ਵਜ਼ੀਰੀ ਤੋਂ ਹਟੇ ਹੋਏ ਸੇ, ਉਨ੍ਹਾਂ ਨੇ ਸ਼ੇਰ ਦੀ ਇਹ ਹਾਲਤ ਦੇਖ ਆਪਸ ਵਿਚ ਸਲਾਹ ਕੀਤੀ॥

ਦਮਨਕ ਬੋਲਿਆ, ਹੇ ਕਰਕਟ ਕਿਆ ਨਮਿੱਤਹੈ ਜੋ ਸਾਡਾ ਸ੍ਵਾਮੀ ਪਿੰਗਲਕ ਜਲ ਪੀਨ ਦੇ ਲਈ ਜਮਨਾਂ ਦੇ ਕਿਨਾਰੇ ਆਕੇ ਸੈਨਾਂ ਦਾ ਕਿਲਾ ਬਨਾਕੇ ਬੈਠਰਿਹਾਹੈ? ਕਰਕਟ ਬੋਲਿਆ, ਸਾਨੂੰ ਕੀ ਪ੍ਰਯੋਜਨ, ਜੋ ਅਸੀਂ ਇਸ ਬਾਤ ਦੀ ਢੂੰਢ ਕਰੀਏ। ਇਸ ਪੁਰ ਕਹਾ ਭੀ ਹੈ:—

॥ ਦੋਹਰਾ ॥

ਬਿਨ ਪ੍ਰਯੋਜਣ ਪੁਰਖ ਜੋ ਕਰੇ ਕਰਮ ਦੁਖ ਪਾਇ।
ਜਿਉਂ ਕਪਿ ਕੀਲ ਉਖਾੜਤੇ-ਮਰਾ ਤੁਰਤ ਸੁਨ ਭਾਇ॥

ਦਮਨਕ ਬੋਲਿਆ, ਇਹ ਬਾਤ ਕਿਸ ਤਰ੍ਹਾਂ ਹੈ ਕਰਕਟ ਬੋਲਿਆ ਸੁਨੋ:—

## ॥ ੧—ਕਥਾ ॥

ਕਿਸੇ ਨਗਰ ਦੇ ਸਮੀਪ ਇਕ ਬਾਣੀਆ ਮੰਦਰ ਬਨਾਣ ਲੱਗਾ ਸੀ। ਉੱਥੇ ਬਹੁਤ ਸਾਰੇ ਕਾਰੀਗਰ ਲੱਗੇ ਇੱਕ ਦਿਨ ਦੁਪੈਹਰ ਦੇ ਵੇਲੇ ਜੋ ਕਾਰੀਗਰ ਭੋਜਨ ਕਰਨ ਗਏ,ਤਾਂ ਉਨ੍ਹਾਂ ਵਿੱਚੋਂ ਇੱਕ ਤਰਖਾਨ ਅੱਧੀ [illegible] ਈ

ਗੋਲੀ ਦੇ ਵਿੱਚ ਵਾਨਾ ਲਾਕੇ ਚਲਾਗਿਆ। ਇਤਨੇ ਚਿਰ ਵਿੱਚ ਇੱਕ ਬਾਂਦਰਾਂ ਦਾ ਝੁੰਡ ਉੱਥੇ ਆ ਗਿਆ, ਅਤੇ ਉਹ ਝੁੰਡ ਜਾਤਿ ਸੁਭਾਵ ਕਰਕੇ ਉੱਥੇ ਫਿਰਨ ਲੱਗਾ। ਤਦ ਇੱਕ ਬਾਂਦਰ ਨੇ, ਜਿਸਦੀ ਮੌਤ ਨੇੜੇ ਆ ਗਈ ਸੀ, ਉਸ ਗੇਲੀ ਉੱਤੇ ਬੈਠਕੇ ਜਿਉਂ ਫਾਨੇ ਨੂੰ ਪੱਟਿਆ, ਤਾਂ ਉਹ ਉਸ ਚੀਰ ਵਿੱਚ ਫਸ ਗਯਾ ਅਤੇ ਮਰ ਗਿਆ॥

ਸੋ ਹੇ ਭਾਈ ਸਾਡਾ ਕੰਮ ਤਾਂ ਇਹ ਹੈ ਕਿ ਜੋ ਕੁਝ ਸ਼ੇਰ ਦਾ ਜੂਠਾ ਬਚੇ ਉਸ ਨੂੰ ਖਾ ਲੈਣਾ, ਸਾਨੂੰ ਇਸ ਕੰਮ ਨਾਲ ਕੀ ਮਤਲਬ ਹੈ? ਦਮਨਕ ਬੋਲਿਆ, ਕਿਆ ਤੂੰ ਖਾਣ ਦਾ ਹੀ ਭੁੱਖਾ ਹੈਂ, ਇਹ ਬਾਤ ਯੋਗ ਨਹਾਂ ਜੋ ਪੇਟ ਦੇ ਭਰਨ ਲਈ ਦਿਨੇ ਰਾਤ ਰਾਜਿਆਂ ਦੇ ਪਿਛੇ ਭੱਜੀਏ, ਇਸ ਪੁਰ ਕਿਹਾ ਭੀ ਹੈ:—

॥ਦੋਹਰਾ॥

ਮੀਤਨ ਕੋ ਉਪਕਾਰ ਹੈ ਸ਼ਤ੍ਰਨ ਕੋ ਅਪਕਾਰ।
ਨ੍ਰਿਪਸੇਵਾ ਕਾ ਫਲ ਯਹ ਉਦਰ ਭਰਤ ਸੰਸਾਰ॥
ਜਾਂਕੇ ਜੀਵਤ ਬਹੁ ਜੀਵੇਂ ਜੀਵੇ ਸੋਈ ਪੁਨੀਤ।
ਕ ਆਪਣੀ ਚੋਂਚ ਸੋਂ ਉਦਰ ਭਰਤ ਹੈ ਮੀਤ॥

॥ ਚੌਪਈ ॥

ਗਜ਼ਾਨੀ, ਜੋਧਾ, ਧਨੀ, ਗੁਨੀ ਜਨ। ਜਾਂਕੀ ਮਹਿਮਾ ਕਰਤ ਜਗਤ ਪੁਨ ॥ ਸੋਈ ਜੀਵਤ ਹੈ ਜਗ ਮਾਹੀਂ। ਪਸੁਪੰਛੀ ਭੀ ਉਦਰ ਭਰਾਹੀਂ ॥ ਜੋ ਜਨ ਨਿਜ ਕੁਟੰਬ ਨਹਿ ਪਾਲਤ। ਦੀਨਨ ਪਰ ਨਹਿ ਦਯਾ ਸੰਭਾਲਤ ॥ ਤਾਂਕਾਂ ਜੀਵਨ ਨਿਸਫਲ ਜਾਨੋ। ਉਦਰ ਭਰਤ ਹੈ ਕਾਕਸਮਾਨੋ।

॥ ਦੋਹਰਾ ॥

ਮੂਖਕ ਮੂਠੀ ਲਘੁ ਨਦੀ ਤੁਰਤ ਭਰਤ ਜਿਮ ਮੀਤ ॥
ਤਿਮ ਥੋੜੇ ਮੇਂ ਅਧਮ ਜਨ ਤ੍ਰਿਪਤ ਹੋਤ ਭਯਭੀਤ ॥
ਧ੍ਰਜ ਪਭਾਕਵਤ ਵੰਸ ਮੇਂ ਜੋ ਨ ਉੱਨਤੀ ਪਾ ਇ।
ਜੋਬਨ ਮਾਤ ਬਿਨਾਸ ਹਿਤ ਸੋ ਜਨਮਯੋਦੁਖਭਾਇ॥
ਨਾਥ ਕਹੇ ਸੰਸਾਰ ਮੇਂ ਜਨਮ ਮਰਨ ਸਭ ਪਾਤ।
ਜਨਮਾ ਸੋਈ ਜਾਨੀਇ ਜੋ ਪ੍ਰਤਾਪ ਦਖਰਾਤ ॥
ਨਦੀ ਕਿਨਾਰੇ ਘਾਸ ਕਾ ਜਨਮ ਕਹੇ ਸੁਖੈਦਾਇ।
ਡੂਬਤ ਜਨਕਾ ਆਸਰਾ ਹੋਤ ਸਦਾ ਸੁਨਭ੍ਰਾਇ ॥
ਆਪ ਉਨਤੀ ਪਾਇਕਰ ਹਰੇ ਅਵਰ ਸੰਤਾਪ ॥
ਐਸੋ ਜਨ ਕੋਊ ਮੇਘ ਸਮ ਹੋਤ ਜਗਤ ਵਿਖਯਾਤ ॥
ਜਨਨੀ ਕਾ ਆਦਰ ਕਰਤ ਇਸੀ ਹੇਤ ਬੁਧਿਮਾਨ ।
ਕੌਇਕ ਐਸਾ ਗਰਭ ਹੈ ਜੋ ਪਾਵੇ ਸਨਮਾਨ ॥

॥ ਚੌਪਈ ॥

ਹੋ ਬਲਵਾਨ ਨ ਬਲ ਦਰਸਾਵੇ। ਸੋ ਨਰ ਜਗਤ ਨਿਰਾ-
ਦਰ ਪਾਵੇ। ਜਿਮ ਪ੍ਰਜ੍ਵਲਿਤ ਅਗਨਿ ਭੇਦਾਈ। ਅੰਤਰ
ਅਗਨਿ ਕਾਸ਼੍ਟ ਸੁਖਦਾਈ ॥

ਕਰਕਟ ਬੋਲਿਆ ਆਪਦਾ ਕਹਿਨਾ ਦਰੁਸਤਹੈ ਪਰ
ਅਸੀ ਤਾਂ ਵਜ਼ੀਰ ਨਹੀਂ, ਇਸ ਲਈ ਇਸ ਵਿੱਚ ਸਾਨੂੰ
ਦਖਲ ਦੇਣਦਾ ਕੀ ਪ੍ਰਯੋਜਨ? ਇਸ ਪੁਰ ਕਿਹਾ ਬੀ ਹੈ:-

॥ ਦੋਹਰਾ ॥

ਬਿਨ ਬੂਝੇ ਅਧਿਕਾਰ ਬਿਨ ਮੰਦ ਬੁਧਿ ਨਰ ਜੋਇ।
ਰਾਜਾ ਆਗੈ ਬਚਨ ਕਹਿ ਲੇਤ ਨਿਰਾਦਰ ਸੋਇ ॥
ਬਚਨ ਤਹਾਂ ਪਰ ਭਾਖੀਏ ਜਹਾਂ ਕਹੇ ਫਲ ਹੋਇ ॥
ਸੁਕਲ ਵਸਤ੍ਰ ਤੇ ਰੰਗ ਜਿਮ ਚੜ੍ਹਤ ਸੁਹਾਨੋ ਹੋਇ ॥

ਦਮਨਕ ਬੋਲਿਆ, ਇਸ ਪ੍ਰਕਾਰ ਕਹਿਨਾ ਯੋਗ
ਨਹੀਂ, ਦੇਖ ਰਾਜਨੀਤਿ ਕੀ ਆਖਦੀ ਹੈ:-

॥ ਦੋਹਰਾ ॥

* ਅਪ੍ਰਧਾਨ ਅਧਿਕਾਰ ਲਹੈ ਨ੍ਰਿਪ ਸੇਵਾ ਤੇ ਤਾਤ।
ਬਿਨ ਸੇਵਾ † ਪਰਧਾਨ ਭੀ ਨਿਜ ਧਿਕਾਰ ਗਵਾਤ ॥
ਇਸ ਉੱਤੇ ਕਿਹਾ ਭੀ ਹੈ :—

* ਵਜ਼ੀਰ ਤੋਂ ਬਿਨਾ। † ਵਜ਼ੀਰ।

॥ ਕੁੰਡਲੀਆ ਛੰਦ ॥

ਯੱਦਪਿ ਵਿੱਦਯਾ ਹੀਨ ਹੈ ਪੁਨ ਕੁਰਪ ਕੁਲਹੀਨ।
ਨਿਕਟ ਰਹੇ ਨ੍ਰਿਪ ਕੇ ਜੋਊ ਤਾਂਕੇ ਹੋਤ ਅਧੀਨ ॥ ਤਾਂਕੇ ਹੋਤ ਅਧੀਨ ਤਥਾ ਪ੍ਰਮਦਾ ਕੋ ਜਾਨੋ। ਅਵਰ ਲਤਾਕ ਦਸ਼ਾ ਯਹੀ ਉਰ ਭੀਤਰ ਆਨੋ ॥ ਕਹਿ ਸ਼ਿਵਨਾਥ ਬਿਚਾਰ ਲਤਾ ਨ੍ਰਿਪ ਨਾਰੀ ਤਦਪਿ। ਨਿਕਟਿ ਹੋਇ ਤਿਹ ਭਜੇ ਕਰੇ ਲਾਖੋ ਬਿਧਿ ਯਦਪਿ॥ ਪੁਨਃ—

॥ ਦੋਹਰਾ ॥

ਕ੍ਰੋਧ ਹਰਖ ਕਾਰਕ ਨ੍ਰਿਪਤਿ ਜੋ ਨਿਤ ਚੀਨਤ ਦ੍ਰਬ॥
ਸੋ ਸੇਵਕ ਨ੍ਰਿਪ ਨਿਠੁਰ ਕੋ ਬਸੀ ਕਰਤ ਹੈ ਝਬ ॥
ਸਿਲਪੀ ਵਿੱਦਿਆਵੰਤ ਜੋ ਸੇਵਾ ਜਾਨਨਹਾਰ ॥
ਬਡ ਅਭਿਲਾਖੀ ਪੁਰਖ ਕਾ ਭੂਪਤਿ ਹੀ ਆਧਾਰ॥
ਜੋਇ ਜਾਤਿ ਅਭਮਾਨ ਕਰ ਨ੍ਰਿਪਕੋਂ ਸੇਵਤ ਨਾਂਹਿ॥
ਤੇ ਨਰ ਮਰਨ ਪ੍ਰਯੰਤ ਹੀ ਭੀਖ ਮਾਂਗ ਕਰ ਖਾਂਹਿ॥
ਜੋ ਨਰ ਐਸੇ ਭਾਖਤੇ ਦੁਰਾਰਾਧਯ ਹੈ ਭੂਪ॥
ਤੇ ਨਿਜ ਆਲਸ ਮੂਢਤਾ ਭੂਲ ਜਨਾਵਤ ਰੂਪ॥
ਸਰਪ,ਵਯਾਘ੍ਰ ਗਜਸਿੰਘ ਕੋ ਕਰਤ ਅਧੀਨ ਉਪਾਇ ॥
ਰਾਜਾ ਫਿਰ ਕਯਾ ਵਸੰਤੁ ਹੈ ਬੁਧਿਮਾਨ ਕੇ ਭਾਇ॥੬

ਰਾਜਾ ਹੀ ਕੇ ਆਸਰੇ ਗਣੀ ਜਨ ਪਾਵੇਂ ਮਾਨ ॥
ਮਲਯਾਗਿਰਿ ਕੋ ਛਾਡ ਕੇ ਨਹਿ ਚੰਦਨ ਕੀ ਖਾਨ॥
ਰਾਜਨ ਕੇ ਪਰਿਤੋਖ ਤੇ ਅਸ੍ਵ ਛਤ੍ਰ ਗਜ ਆਦਿ ॥
ਮਿਲਤ ਨਰਨ ਕੋ ਸਰਬਦਾ ਐਸੀ ਹੈ ਮਰਜਾਦਿ ॥

ਇਸ ਬਾਤ ਨੂੰ ਸੁਨਕੇ ਕਰਕਟ ਬੋਲਿਆ, ਹੁਣ ਤੂੰ ਕੀ ਕੀਤਾ ਚਾਹੁੰਦਾ ਹੈਂ ? ਦਮਨਕ ਬੋਲਿਆ, ਅੱਜ ਸਾਡਾ ਸ੍ਵਾਮੀ ਪਿੰਗਲਕ ਡਰਿਆ ਹੋਇਆ ਹੈ,ਇਸ ਲਈ ਇਸਦੇ ਕੋਲ ਜਾਕੇ ਭਯਦੇ ਸਬੱਬ ਨੂੰ ਪਛਾਨਕੇ*ਸੰਧਿ ੧ ਵਿਗ੍ਰਹ੨,ਯਾਨ ੩, ਆਸਨ ੪,ਸੰਸ੍ਰਯ ੫, ਦ੍ਵੈਧੀ ਭਾਵ ੬, ਇਨ੍ਹਾਂ ਛਿਆਂ ਵਿੱਚੋਂ ਜੇਹੜਾ ਤਰੀਕਾ ਚੰਗਾ ਦੇਖਾਂ ਸੋ ਕਰਾਂ ॥

ਕਰਕਟ ਬੋਲਿਆ,ਆਪ ਕਿਸ ਪ੍ਰਕਾਰ ਜਾਨਦੇ ਹੋ ਜੋ ਪਿੰਗਲਕ ਡਰਿਆ ਹੋਇਆ ਹੈ ਯਾ ਨਹੀਂ? ਦਮਨਕ ਬੋਲਿਆ, ਇਸ ਵਿੱਚ ਕੀ ਜਾਨਨਾ ਹੈ ਇਸ ਉੱਤੇ ਕਿਹਾ ਭੀ ਹੈ:—

---

* ੧ ਮਿਲਾਪ, ੨ ਲੜਾਈ, ੩ ਚੜ੍ਹਾਈ ਕਰਨੀ ਯਾ ਆਪ ਚਲੇ ਜਾਨਾ, ੪ ਉਸੇ ਜਗ੍ਹਾ ਤੇ ਬੈਠੇ ਰਹਿਨਾ ੫ ਕਿਸੇ ਦਾ ਆਸਰਾ ਲੈਨਾਂ, ੬ ਤੋੜਾ ਵੋੜੀ ਕਰਨੀ ॥

॥ ਚੌਪਈ ॥

ਕਹੀ ਬਾਤ ਕੋ ਪਸ਼ੂ ਭੀ ਜਾਨਤ ਹਸਤੀ ਅਸ੍ਵ ਸੈਨ ਪਹਿਚਾਨਤ। ਬਿਨ ਭਾਖੇ ਸਮਝਤ ਹੈ ਬੁਧਿਜਨ। ਯਹੀ ਬੱਧਿ ਕੋ ਫਲ ਸਮਝੋ ਮਨ ॥

ਹਰ ਮਨੂ ਮਹਾਰਾਜ ਨੇ ਭੀ ਲਿਖਿਆ ਹੈ:—

॥ ਦੋਹਰਾ ॥

ਰੂਪ ਬਚਨ ਸੰਕੇਤ ਪੁਨ ਚੇਸ਼ਟਾ ਮੁਖ ਆਕਾਰ।
ਨਯਨ ਗਮਨ ਕਰ ਜਾਨੀਏ ਅੰਤਰਗਤਿ ਨਿਰਧਾਰ ॥

ਹੇ ਭਾਈ, ਇਸ ਲਈ ਅੱਜ ਮੈਂ ਇਸ ਡਰੇ ਹੋਏ ਦੇ ਪਾਸ ਜਾਕੇ ਆਪਣੀ ਅਕਲ ਦੇ ਨਾਲ ਨਿਰਭਯ ਕਰਾਂ, ਆਪਣੇ ਅਧੀਨ ਬਣਾ, ਆਪਣੀ ਵਜੀਰੀ ਲਵਾਂਗਾ ਕਰਕਟ ਬੋਲਿਆ, ਤੈਨੂੰ ਸੇਵਾ ਦੇ ਧਰਮਦੀ ਖਬਰ ਨਹੀਂ ਇਸ ਲਈ ਤੂੰ ਇਸ ਨੂੰ ਵੱਸ ਨਹੀਂ ਕਰ ਸਕੇਂਗਾ। ਦਮਨਕ ਬੋਲਿਆ, ਕਿਆ ਮੈਂ ਨੌਕਰੀ ਦੀ ਅਕਲ ਨਹੀਂ ਰਖਦਾ? ਮੈਂ ਤਾਂ ਛੋਟੀ ਉਮਰਾ ਵਿਖੇ ਪਿਤਾ ਦੇ ਪਾਸ ਆਏ ਹੋਏ ਮਹਾਤਮਾ ਕੋਲੋਂ ਰਾਜਨੀਤ ਵਿੱਚੋਂ ਸੇਵਾ ਦੇ ਧਰਮ ਸੁਣੇ ਹੋਏ ਹਨ, ਸੋ ਸੁਣੋ:—

॥ ਦੋਹਰਾ ॥

ਸੂਰਨ ਪੁਹਪਿ ਯੁਤ ਭੂਮਿ ਕੋ ਪਾਵਤ ਹੈਂ ਨਰ ਤੀਨ
ਪੰਡਤ ਯੋਧਾ ਅਰ ਤ੍ਰਿਤੀ ਸੇਵਾ ਮੈਂ ਪਰਬੀਨ ॥

॥ ਸੋਰਠਾ ॥

ਪ੍ਰਭ ਹਿਤਕਾਰੀ ਜੋਇ, ਬਚਨ ਮਾਤ੍ਰ ਸੋ ਗ੍ਰਹਨ ਕਰ
ਤਾਂਕਾ ਆਸ੍ਰਮ ਹੋਇ, ਰਾਜਨ ਪੈ ਤਬ ਸ੍ਰੋਤ ਨਰ ॥

॥ ਦੋਹਰਾ ॥

ਨਹੀਂ ਪਛਾਨਤ ਗੁਨ ਜੋਉ ਤਾਂ ਕੋ ਤੂ ਮਤ ਸੇਵ।
ਜਿਮ ਕੱਲਰ ਤੇ ਫਲ ਨਹੀਂ ਕਿਤਨੇ ਬੀਜ ਗਿਟੇਵ ॥
ਸੇਵਾ ਕਰ ਧਨਹੀਨ ਕੀ ਜੋ ਗੁਣ ਗ੍ਰਾਹੀ ਹੋਇ।
ਸਮਯਪਾਇ ਕਰ ਫਲਮਿਲੇ ਅਬ ਤੇ ਭੋਜਨ ਜੋਇ ॥
ਭੂਖਪਿਆਸਕੋ ਸਹਿਨਕਰ ਪਾਦ੍ਰਪ ਜਿਮ ਸੁਕਜਾਇ।
ਗੁਣ ਗ੍ਰਾਹੀ ਨਹਿ ਪੁਰਖ ਜੋ ਕਾਹੇ ਸੇਵਤ ਧਾਇ।
ਪਰੁਖ ਬਚਨ ਸੇ ਪ੍ਰਭੂ ਕੋ ਜੋ ਨਿੰਦਤ ਮਤਿ ਹੀਨ ॥
ਸੋ ਜਨ ਮਾਨੋ ਆਪਕਾ ਸੇਵਕ ਧਰਮ ਨ ਚੀਨ।
ਜਿਸ ਰਾਜਾ ਕੀ ਸੇਵ ਤੇ ਭੁਖ ਪਿਆਸ ਨਹਿ ਜਾਤ ॥
ਤਾਸ ਸੇਵ ਤਜ ਅਰਕ ਜਿਮ ਫੂਲ ਪੁਹਪ ਯੁਤਤਾਤ।
ਰਾਜਾਮਾਤ ਮਹਿਖੀ ਪੁਨਾ ਮੰਤ੍ਰੀ ਅਰ ਨ੍ਰਿਪ ਪੂਤ ॥

ਦ੍ਵਾਰਪਾਲ ਉਪਰੋਧ ਸੇ ਰਾਜਾਵਤ ਕਹ ਸੂਤ ॥
ਚਤੁਰਪੁਰਖ ਨ੍ਰਿਪ ਹੁਕਮਕੋ ਸਿਰਪਰ ਧਰਤਸਦੀਵ।
ਬਿਨ ਬਿਚਾਰ ਤਾਕੋ ਕਰੇ ਮੁਖੋਂ ਕਹੇ ਜਯਜੀਵ ॥
ਨ੍ਰਿਪ ਦੀਨੋ ਸਿਰ ਪਰ ਧਰੇ ਕਹੇਮਿਲਯੋ ਮੁਹਿ ਠੀਕ।
ਵਸਤ੍ਰਾਦਿਕ ਪਹਿਰੇ ਸਦਾ ਸੋ ਨਰ ਨ੍ਰਿਪ ਕੋ ਨੀਕ ॥
ਜੋ ਨਰ ਨ੍ਰਿਪ ਕੀ ਨਾਰਿ ਸੇ ਕਰਤ ਬਾਤਨਹਿ ਕੋਇ।
ਮਾਤਾ ਵਤ ਤਾਂਕੋ ਲਖੇ ਨ੍ਰਿਪ ਬੱਲਭ ਸੋ ਹੋਇ ॥
ਜੂਪ ਲਖੇ ਯਮ ਰੂਪ ਜੋ ਸੁਰਾ ਲਖੇ ਵਿਖ ਰੂਪ।
ਨਾਰੀ ਕੋ ਪੁਤਲੀ ਲਖੇ ਸੋ ਨਰ ਪ੍ਰਿਯ ਹੈ ਭੂਪ ॥
ਰਣਮੇਂ ਨ੍ਰਿਪ ਆਗੇ ਚਲੇ ਪੁਰ ਮੇਂ ਪੀਛੇ ਚਾਲ।
ਘਰਮੇਂ ਰਹਿ ਨ੍ਰਿਪ ਦ੍ਵਾਰ ਪਹਿ ਤਬ ਹੈਭੂਪ ਕ੍ਰਿਪਾਲ॥
ਨ੍ਰਿਪ ਮੁਝ ਪੈ ਪ੍ਰਸੰਨ ਹੈ ਯਹਿ ਬਿਚਾਰ ਜੀਅ ਜੋਇ।
ਨੀਤਿ ਨ ਤਜੇ ਵਿਖੇਪ ਮੇਂ ਤੌ ਭੂਪਤਿ ਪ੍ਰਿਯ ਹੋਇ ॥
ਰਾਜਾ ਰਿਪੂ ਸ਼ਤ੍ਰ ਲਖੇ ਲਖੋ ਮੀਤ ਤਿਸ ਮੀਤ।
ਤੌ ਪ੍ਰਿਯ ਤੂੰ ਭੂਪਾਲ ਕੇ ਬਾਤ ਰਾਖ ਮਮ ਚੀਤ ॥
ਰਣਕੋ ਜੋ ਨਿਜਗ੍ਰਿਹਲਖੇ ਤਜਕਰ ਭਯ ਅਰ ਮੋਹਿ।
ਜਾਨੈ ਦੇਸ ਵਿਦੇਸ ਕੋ ਤੌ ਭੂਪਤਿ ਵਸ ਤੋਹਿ ॥
ਜੋ ਨ੍ਰਿਪ ਤੁਹਿ ਕਟੁਬਚਨ ਕਹਿ ਮਤਤੂੰ ਉੱਤਰਦੇਹਿ।
ਮਤ ਸਮੀਪ ਤਾਂਕੇ ਹਸੋ ਤੌ ਨ੍ਰਿਪ ਕਰੇ ਸਨੇਹ ॥

ਇਸ ਬਾਤ ਨੂੰ ਸੁਣ ਕੇ ਕਰਕਟ ਬੋਲਿਆ
ਹੇ ਭਾਈ, ਇਹ ਤਾਂ ਮੈਂ ਜਾਣਿਆ ਕਿ ਤੈਨੂੰ ਰਾਜਨੀ
ਆਉਂਦੀ ਹੈ,ਪਰ ਮੈਂ ਪੁੱਛਦਾ ਹਾਂ ਜੋ ਤੂੰ ਰਾਜੇ ਕੋਲ ਜਾ
ਕੀ ਕਹੇਂਗਾ? ਦਮਨਕ ਬੋਲਿਆ:—

॥ ਦੋਹਰਾ ॥

ਉੱਤਰ ਕਾ ਉੱਤਰ ਮਿਲੇ ਚਲੇ ਜਬੀ ਪਰਸੰਗ।
ਜਿਮ ਵਰਖਾ ਗੁਣ ਬੀਜ ਤੇ ਅਪਰ ਬੀਜ ਉਤਪੰਨ॥

॥ ਚੌਪਈ ॥

ਸ਼ੁਭ ਲੱਖਨ ਤੇ ਸੰਪਤ ਜੈਸੇ।ਪੁਨਹੈਵਿਪਤ ਅਸੁਭਤੇਤੈਸੇ
ਬੁੱਧਿਮਾਨ ਪਹਿਲੇ ਕਹਿ ਦੇਤ। ਤਾਂਤੇ ਤਾਂਸੇ ਰਹੇ ਸੁਚੇਤ

ਏਕ ਚਤੁਰ ਉਰ ਮੁਖ ਤੇ ਮੂਕ।
ਏਕ ਚਤੁਰ ਉਰ ਮੁਖਤੇ ਸੂਕ॥

ਹੇ ਭਾਈ, ਮੈਂ ਸਮਯ ਤੋ ਬਿਨਾ ਬੋਲਨ ਵਾਲ
ਨਹੀਂ ਕਿਉਂ ਜੋ ਮੈਂ ਪਿਤਾ ਦੀ ਗੋਦ ਵਿੱਚ ਹੀ ਰਾਜਨੀਤ
ਸੁਨਦਾ ਰਿਹਾ ਹਾਂ॥

॥ ਦੋਹਰਾ ॥

ਸਰਗੁਣ ਭੀ ਜੋ ਸਮਯ ਬਿਨ ਕਹੇ ਕਛੁਕ ਜਬ ਬਾਤ।
ਹੋਇ ਨਿਰਾਦਰ ਤਾਸ ਕਾ ਜੜਤਾਈ ਬਿਖਯਾਤ॥
ਕਰਕਟ ਬੋਲਿਆ:—

॥ ਦੋਹਰਾ ॥

ਨ੍ਰਿਪ ਸੇਵਾ ਅਤਿ ਕਠਨ ਹੈ ਪਰਬਤ ਇਮ ਭੈ ਦਾਇ ।
ਉਚ ਨੀਚ ਹਿੰਸਕ ਸਹਿਤ ਜਿਮ ਗਿਰਵਰ ਦਰਸਾਇ ॥
ਭੂਪਤ ਕੇ ਪਿਆਰੇ ਜੋਊ ਕਰੇਂ ਤੁੱਛ ਅਪਰਾਧ ।
ਤੇ ਨਰ ਜਰੇਂ ਪਤੰਗ ਵਤ ਅਗਨ ਵਿਖੇ ਸੁਨ ਸਾਧ ॥
ਨ੍ਰਿਪ ਸੇਵਾ ਦੁਖ ਸੇ ਮਿਲੇ ਸਰਬ ਲੋਕ ਕਰ ਮੂਜ ।
ਬ੍ਰਹਮ ਤੇਜ ਵਤ ਅਲਪ ਅਘ ਤੁਰਤ ਲਗਾਵੈ ਊਜ ॥
ਰਾਜ ਲੱਛ ਦੁਖ ਸੇ ਮਿਲੇ ਗਹੀ ਯਤਨ ਸੇ ਜਾਇ ।
ਯਤਨ ਕੀਏ ਜਿਮ ਪਾਤ੍ਰ ਮੇਂ ਜਲ ਠਹਿਰਤ ਹੈ ਭਾਇ ॥

ਦਮਨਕ ਬੋਲਿਆ, ਇਹ ਬਾਤ ਸੱਚ ਹੈ ਪ੍ਰੰਤੂ ਕਿਹਾ ਹੈ:—

॥ ਦੋਹਰਾ ॥

ਬੁਧਿ ਜਨ ਕੋ ਇਮ ਚਾਹੀਏ ਜੋ ਜਨ ਜੈਸਾ ਹੋਇ ।
ਤੈਸਾ ਹ੍ਵੈ ਤਿਸ ਹੀਏ ਧਸ ਨਿਜ ਵਸ ਕਰੇ ਸੁਲੋਇ ॥
ਦਾਸਨ ਕੋ ਇਮ ਚਾਹੀਏ ਰਹੇਂ ਸ੍ਵਾਮਿ ਅਨੁਕੂਲ ।
ਰਾਖਸ ਭੀ ਯਾ ਕਰਮ ਤੇ ਕਭੀ ਨ ਹ੍ਵੈ ਪ੍ਰਤਿਕੂਲ ॥

॥ ਚੌਪਈ ॥

ਉਸਤਤ ਕਰੇ ਕੋਪ ਨ੍ਰਿਪ ਦੇਖ । ਪ੍ਰਿਯ ਸੋਂ ਹੇਤ ਸ਼ਤ੍ਰ ਸੋ ਦ੍ਵੈਖ । ਦਾਨ ਪ੍ਰਸੰਸਾ ਨ੍ਰਿਪ ਕੀ ਕਰੇ । ਮੰਤ੍ਰ ਤੰਤ ਬਿਨ ਨ੍ਰਿਪ ਵਸ ਕਰੇ ॥

ਕਰਕਟ ਬੋ ਲਿਆ—ਜੇਕਰ ਇਹ ਬਾਤ ਤੈਨੂੰ ਪਿਆ
ਹੈ ਤਾਂ ਤੈਨੂੰ ਮਾਰਗ ਵਿਖੇ ਕਲਜਾਨ ਹੋਵੇ, ਜੋ ਤੇਰੀ ਇੱਛਿ
ਹੈ, ਸੋ ਕਰ। ਦਮਨਕ ਵੀ ਪ੍ਰਣਾਮ ਕਰਕੇ ਪਿੰਗਲਕ
ਤੁਰ ਪਿਆ। ਐਦੂੰ ਪਿੱਛੇ ਆਉਂਦੇ ਹੋਏ ਦਮਨਕ ਨੂੰ
ਕੇ ਪਿੰਗਲਕ ਬੋਲਿਆ ਲਾਠੀ ਨੂੰ ਹਟਾ ਦੇਵੋ, ਕਿਉਂ
ਇਹ ਸਾਡੇ ਪੁਰਾਨੇ ਮੰਤ੍ਰੀ ਦਾ ਪੁੱਤ੍ਰ ਦਮਨਕ ਹੈ ਅਤੇ ਬਿ
ਰੋਕ ਟੋਕ ਦੇ ਆ ਸਕਦਾ ਹੈ, ਇਸ ਲਈ ਲੈਆਓ ਅ
ਇਹ ਦੂਜੇ ਦਰਜੇ ਤੇ ਬੈਠਨ ਦਾ ਅਧਿਕਾਰੀ ਹੈ। ਡਿਉ
ਵਾਲਾ ਬੋਲਿਆ, ਜੋ ਆਪਦੀ ਆਗਿਆ। ਦਮਨਕ
ਆਕੇ ਪਿੰਗਲਕ ਨੂੰ ਪ੍ਰਣਾਮ ਕਰਕੇ, ਹੁਕਮ ਲੈਕੇ, ਜਿ
ਆਗਜਾ ਮਿਲੀ ਉੱਥੇ ਬੈਠ ਗਿਆ ਪਿੰਗਲਕ ਨੇ
ਵੱਜ੍ਰ ਵਰਗੇ ਨੁਵਾਂ ਵਾਲੇ ਸੱਜੇ ਹੱਥ ਨੂੰ ਉਸਦੇ ਉੱਪਰ ਧ
ਕੇ ਆਦਰ ਨਾਲ ਕਿਹਾ, ਤੂੰ ਸੁਖੀ ਹੈਂ ? ਕਿਸ ਲਈ
ਚਿਰ ਪਿੱਛੋਂ ਮਿਲਿਆ ਹੈਂ ?

ਦਮਨਕ ਬੋਲਿਆ, ਹੇ ਪ੍ਰਭੋ! ਸਾਨੂੰ ਤਾਂ ਆਪਨਾਲ
ਕੁਝ ਪ੍ਰਯੋਜਨ ਨਹੀਂ ਰਿਹਾ, ਪਰ ਤਾਂ ਬੀ ਵੇਲੇ ਸਿਰ ਜੋ
ਕੁਝ ਕਹਿਣਾਂ ਉਚਿਤ ਹੋਵੇ ਸੋ ਕਹਿਣਾਂ ਠੀਕ ਹੈ, ਕਿਉਂ
ਜੋ ਉੱਤਮ, ਮੱਧਮ, ਨੀਚ, ਇਨ੍ਹਾਂ ਸਭਨਾਂ ਨਾਲ ਰਾਜੇ ਦਾ
ਹਮੇਸ਼ਾਂ ਕੰਮ ਪੈਂਦਾ ਹੈ, ਜਿਹਾ ਕੁ ਇਸ ਉੱਤੇ ਕਿਹਾ ਬੀ ਹੈ:—

॥ ਦੋਹਰਾ ॥

ਕਰਨ ਖਾਜ ਅਰ ਰਦਨ ਮਲ ਦੂਰ ਕਰਾਵਨ ਹੇਤ।
ਜੋ ਤ੍ਰਿਣ ਸੇ ਨ੍ਰਿਪ ਕਾਮ ਹੈ ਕਿਉਂ ਵਾਕੋ ਤਜ ਦੇਤ॥

ਇਸ ਲਈ ਹੇਮਹਾਰਾਜ! ਅਸੀਂ ਪਿਤਾ ਪਿਤਾਮੀ ਤੇ ਲੈਕੇ ਆਪ ਦੇ ਨੌਕਰ ਹਾਂ ਅਤੇ ਅਪਦਾ ਵਿਖੇ ਭੀ ਆਪਦਾ ਪਿੱਛਾ ਨਹੀਂ ਛੱਡਦੇ, ਭਾਵੇਂ ਸਾਨੂੰ ਆਪਣਾ ਅਧਿਕਾਰ ਨਹੀਂ ਮਿਲਦਾ ਪਰ ਤਾਂ ਬੀ ਆਪ ਨੂੰ ਇਹ ਬਾਤ ਯੋਗ ਨਹੀਂ। ਇਸ ਪੁਰ ਬੀ ਕਿਹਾ ਹੈ ਯਥਾਃ—

॥ ਦੋਹਰਾ ॥

ਨ੍ਰਿਪ ਭੂਖਨ ਭ੍ਰਿਤ ਕੋ ਉਚਿਤ ਠੌਰ ਮੇਂ ਰਾਖ।
ਸਿਰ ਭੂਖਨ ਕੋ ਪਾਦਮੇਂ ਹੇ ਸਮਰਥ ਮਤ ਨਾਖ॥
ਪਰੰਪਰਾ ਕਰ ਨ੍ਰਿਪਤਿ ਜੋ ਪੂਨ ਕੁਲੀਨਧਨਵੰਤ।
ਗੁਣ ਅਵਗੁਣ ਜਾਨੇ ਨਹੀਂ ਅਨੁਚਰ ਤਿਸੇ ਤਜੰਤ॥
ਆਦਰ ਹੋਤ ਨ ਉਚ ਕਾ ਹੋਤ ਨੀਚ ਕਾ ਉਚ।
ਯਥਾ ਜੋਗ ਪਦਵੀ ਨਹੀਂ ਤਜੇ ਦਾਸ ਸੋ ਭੂਪ॥

ਅਤੇ ਜੇਹੜਾ ਰਾਜਾ ਆਪਣੇ ਅਗਜਾਨ ਕਰਕੇ ਉੱਤਮ ਪਦਵੀ ਦੇ ਯੋਗ ਨੌਕਰਾਂ ਨੂੰ ਨੀਵੇਂ ਅਥਵਾ ਵਿਚਲੇ ਦਰਜੇ ਤੇ ਨਿਯਤ ਕਰਦੇ ਹਨ, ਉਹ ਉਸ ਜਗ੍ਹਾ ਪਰ ਨਹੀਂ ਰਹਿੰਦੇ, ਸੋ ਇਹ ਦੋਸ਼ ਉਨ੍ਹਾਂ ਦਾ ਨਹੀਂ ਅਤੇ

ਨਾ ਰਾਜਾ ਦਾ ਹੀ ਕੁਝ ਦੋਸ਼ ਹੈ, ਇਸ ਉੱਪਰ ਮਹਾ
ਦਾ ਕਹਿਨਾ ਐਉਂ ਹੈ ਯਥਾ——

॥ ਦੋਹਰਾ ॥

ਹੀਰਾ ਚਾਹੀਏ ਸ੍ਵਰਨ ਮੇਂ ਜੋ ਤਿਹ ਲੋਹ ਧਰਾਤ॥
ਰੁਦਨ ਕਰੇ ਨਹਿ ਭਾਲਹਿ ਜੋ ਜੋੜੇ ਨਿੰਦਾਤ ॥

ੌਰ ਆਪ ਨੇ ਜੋ ਇਹ ਆਖਿਆ ਹੈ ਕਿ ਗਿ
ਪਿੱਛੋਂ ਆਇਆ ਹੈਂ ਉਹ ਬੀ ਸੁਨੋਂ:——

॥ ਦੋਹਰਾ ॥

ਦਹਿਨੇ ਬਾਹਿਨ ਹਾਥ ਕਾ ਹੋਤ ਨ ਜਹਾਂ ਬਿਚਾਰ ।
ਕੌਨ ਸੋ੍ ਟਜਨ ਤਹਾਂ ਪੇ ਠਹਿਰਤ ਹੈ ਕਰ ਪਿਆਰ
ਕਾਚ ਔਰ ਮਣਿ ਕੀ ਜਹਾਂ ਪਰਖ ਨ ਹੋਵਤ ਖਾਸ ।
ਨਾਮ ਮਾਤ੍ਰ ਠਹਿਰੇ ਨਹੀਂ ਐਸੇ ਨ੍ਰਿਪ ਢਿਗ ਦਾਸ ॥
ਜਹਾਂ ਪਾਰਖੂ ਹੈ ਨਹੀਂ ਮੋਤੀ ਲਹੇ ਨ ਮੋਲ ।
ਤੀਨ ਵਿਰਾਟਕ ਸੇ ਬਿਕਿਓ ਹੀਰਾ ਗੋਪਨ ਕੋਲ ॥
ਨੀਲਮਣੀ ਪੁਖਰਾਜ ਕਾ ਜਹਾਂ ਨ ਅੰਤਰ ਹੋਇ ।
ਕਾਹੇ ਕੋ ਤਿਹ ਠੌਰ ਮੇਂ ਰਤਨ ਬੇਚ ਮਤ ਖੋਇ ॥
ਜਬ ਸ੍ਵਾਮੀ ਅਨੁਚਰਨ ਪੈ ਸਮ ਦ੍ਰਿਸ਼ਟੀ ਕਰ ਲੇਤ ।
ਤਬ ਉੱਦਮ ਯੁਤ ਨਰ ਸਭੀ ਨਿਜ ਪੌਰਖ ਤਜ ਦੇਤ ।
ਦਾਸਨ ਬਿਨ ਰਾਜਾ ਨਹੀਂ, ਰਾਜਾ ਬਿਨ ਨਹਿੰ ਦਾਸ ।

ਇਨਕਾ ਯਹੀ ਬਿਚਾਰ ਹੈ ਇੱਕ ਦੂਜੇ ਕਾ ਆਸ ॥
ਅਨੁਚਰਹਿਤਕਾਰ ਜਗਤ ਤਿਨ ਬਿਨ ਨ੍ਰਿਪਨਹਿਸੋਹਿ ।
ਯਥਾ ਭਾਨੁ ਬਿਨ ਕਿਰਣ ਕੇ ਤੇਜਸ੍ਵੀ ਨਹਿ ਹੋਇ ॥
ਪਾਲਨ ਕੀਏ ਸਨੇਹ ਸੇ ਸਿਰ ਪੈ ਧਰੇ ਜੁ ਬਾਰ ।
ਬਿਨ ਸਨੇਹ ਕਚ ਨਾ ਟਿਕੇ ਤਿਮ ਸੇਵਕ ਨਿਰਧਾਰ ॥
ਨ੍ਰਿਪ ਪ੍ਰਸੰਨ ਅਨੁਚਰਨ ਪੈ ਧਨ ਮਾਤ੍ਰ ਕਰ ਦਾਨ ।
ਵਹਿ ਆਦਰ ਸੇ ਤੁਸ਼ਟ ਹ੍ਵੈ ਰਣ ਮੈਂ ਦੈ ਨਿਜ ਪ੍ਰਾਣ ।
ਯਹਿ ਬਿਚਾਰ ਕੇ ਨ੍ਰਿਪ ਜਿਆ ਰਾਖੇ ਐਸੇ ਦਾਸ ।
ਸਕਤ ਭਗਤ ਕ੍ਰਮ ਸੇ ਜੋਊ ਅਰ ਕੁਲੀਨ ਬਲ ਰਾਸਿ ॥
ਜੋ ਚਰ ਨ੍ਰਿਪ ਕਾਰਜ ਕਰੇਦ੍ਰਿਹਕਰ ਹਿਤ ਕੇ ਸਾਥ ॥
ਮੁਖ ਸੇ ਕਹੇ ਨਾ ਲਾਜ ਸੇ ਹ੍ਵੈ ਸਹਾਇ ਨਰ ਨਾਥ ॥
ਜਾਕੇ ਕਾਰਜ ਸੌਂਪ ਕਰ ਹੈ ਪ੍ਰਸੰਨ ਮਨ ਮਾਹਿ ।
ਭੂਪ ਰਹੇ ਨਿਸ ਦਿਨ ਲਖੈ ਚਰ ਕਲਤ੍ਰ ਵਤ ਤਾਹਿ ॥
ਬਿਨਾ ਬੁਲਾਏ ਆਇਕਰ ਰਹੈ ਦ੍ਵਾਰ ਪੈ ਜੋਇ ।
ਬੂਝੇ ਤੇ ਮਿਤ ਸਤਯ ਕਰਿ ਸੋ ਸੇਵਕ ਦ੍ਰਿੜ੍ਹ ਹੋਇ ॥
ਬਿਨਾ ਕਹੇ ਨ੍ਰਿਪ ਹਾਨਿ ਲਖ ਦੂਰ ਕਰਨ ਹਿਤ ਜੋਇ ।
ਯਤਨ ਕਰੇ ਅਨੁਚਰ ਲਖੋ ਭੂਪਨ ਕਾ ਦ੍ਰਿੜ੍ਹ ਲੋਇ ॥
ਤਾੜਤ ਝਿੜਕਤ ਨਿਰਪਤਿ ਸੇ ਦੰਡ ਪਾਇ ਚਰ ਜੋਇ ॥
ਨਹਿ ਚਿਤਵੇ ਨਿਰਪ ਕੋ ਨ੍ਹਰਾ ਸੋ ਦ੍ਰਿੜ੍ਹ ਸੇਵਕ ਹੋਇ ॥

ਕਰੈ ਗਰਬ ਨਾ ਮਾਨ ਤੇ ਤਪੇ ਨ ਅਪਮਾਨਹੈ।
ਲਾਹਿ ਜਨਾਵੇ ਦੁਹਿਨ ਕੋ ਸੋ ਚਰ ਨ੍ਰਿਪ ਪਰਮਾਨ॥
ਭੁਖ ਪਿਆਸ ਅਰ ਨੀਂਦਪੁਨ ਸੀਤ ਤਪ ਕੇ ਸਾਥ।
ਦੁਖੀ ਨ ਹੋਵੇ ਰੰਚ ਭਰ ਸੋ ਸੇਵਕ ਨਰ ਨਾਥ॥
ਹੋਣਹਾਰ ਸੰਗ੍ਰਾਮ ਸਨ ਮਨ ਪ੍ਰਸੰਨ ਹੈ ਜੋਇ।
ਐਸੋ ਅਨੁਚਰ ਭੂਪ ਕਾ ਯੋਗ ਲਖੋ ਸਭ ਕੋਇ॥
ਸੁਕਲ ਪੱਖ ਕੇ ਚਾਂਦ ਇਮ ਸੀਮ ਬਢੇ ਹਮੇਸ਼।
ਜਾਂਕੋ ਅਧਿਕਾਰੀ ਕੀਏ ਸੋ ਚਰ ਯੋਗ ਨਰੇਸ਼॥
ਅਗਨਿ ਬੀਚ ਸਮ ਚਰਮ ਕੇ ਸੀਮਾ ਘਟਤੀ ਜਾਇ।
ਜਾਂਕੇ ਅਧਿਕਾਰੀ ਭਏ ਸੋ ਚਰ ਦੂਰਿ ਹਟਾਇ॥

ਅਤੇ ਹੇ ਪ੍ਰਭੋ! ਆਪ ਨੇ ਜੋ ਮੈਨੂੰ ਗਿੱਦੜ ਜਾਣ ਕੇ ਵਿਸਾਰ ਛੱਡਿਆ ਹੈ ਸੋ ਇਹ ਭੀ ਅਯੋਗ ਹੈ,ਕਿਉਂਜੋ ਕਿਸੇ ਵਸਤ ਦੀ ਪੈਦਾਇਸ਼ ਵੱਲ ਨਹੀਂ ਦੇਖੀਦਾ, ਬਲਕਿ ਗੁਣਾਂ ਵੱਲ ਦੇਖੀਦਾ ਹੈ,ਇਸ ਪੁਰ ਕਿਹਾ ਬੀ ਹੈ,ਯਥਾ:-

॥ ਕਬਿੱਤ॥

ਕੀਟ ਹੂੰ ਤੇ ਰੇਸ਼ਮ ਪਖਾਨ ਹੂੰ ਤੇ ਹੇਮਭਯੋ ਗਾਇ
ਰੋਮ ਹੂੰ ਤੇ ਭਯੋ ਦਰਬਾ ਪ੍ਰਮਾਨ ਕਰ॥ ਕੀਚ ਹੂੰ
ਤੇ ਕਮਲ ਔ ਚਾਂਦ ਭਯੋ ਬਾਰਿਦ ਸੇ ਗੋਬਰ ਤੇ
ਨੀਲ ਕੰਜ ਜਾਨ ਲੋ ਸਜਾਨ ਵਰ॥ ਲੱਕੜੀ

ਡੇ ਆਗ ਮਨਿ ਭਈ ਸ਼ੇਸ਼ਨਾਗ ਹੂੰ ਤੇ ਗਾਇ ਪਿੱਤ ਹੂੰ ਤੇ ਭਯੋ ਰੋਚਨ ਧਿਆਨ ਕਰ ॥ ਨਿਜ ਗੁਣ ਹੂੰ ਤੇ ਗੁਣੀ ਹੋਤ ਹੈਂ ਪ੍ਰਸਿੱਧ ਜਗ ਜਨਮ ਸੇ ਕੋਊ ਨਹਿ ਹੋਤ ਹੈ ਪ੍ਰਧਾਨ ਵਰ ॥

॥ ਦੋਹਰਾ ॥

ਮੂਖਕ ਅਪਕਾਰੀ ਸਮਝ ਘਰ ਉਪਜੇ ਹਨ ਦੇਤ।
ਦੂਧ ਦੇਇ ਕਰ ਪਾਲਤੇ ਮਰਜਾਰੀ ਸੁਖ ਹੇਤ ॥
ਆਕ, ਨੜਾ ਏਰੰਡ ਜਿਮ ਦਾਰੂ ਕਰਮ ਨਹਿ ੇਤ।
ਤਥਾ ਮੂੜ੍ਹ ਨਰ ਜਾਨੀਏ ਤਾਂਤੇ ਰਹੋ ਸੁਚੇਤ ॥
ਨਿਰਬਲ ਹਿਤਕਾਰੀ ਤਜੋ ਭਜੋ ਸ਼ਤ੍ਰ ਬਲਵਾਨ।
ਸਬਲ ਦਾਸ ਲਖ ਮੋਹ ਨ੍ਰਿਪ ਮਤ ਤਿਆਗੋ ਯਹਿ ਜਾਨ॥

ਇਸ ਬਾਤ ਨੂੰ ਸੁਣ ਕੇ ਪਿੰਗਲਕ ਬੋਲਿਆ ਇਸੇ ਤਰ੍ਹਾਂ ਹੈ। ਅਸਮਰਥ ਹੈਂ ਅਥਵਾ ਸਮਰਥ ਹੈਂ ਪਰ ਤੂੰ ਸਾਡੇ ਪੁਰਾਣੇ ਵਜੀਰ ਦਾ ਪੁੱਤ੍ਰ ਹੈਂ ਇਸ ਲਈ ਬੇਸ਼ਕ ਜੋ ਕੁਝ ਆਖਿਆ ਚਾਹੁੰਦਾ ਹੈਂ ਸੋ ਕਹੁ ॥

ਦਮਨਕ ਬੋਲਿਆ, ਹੇ ਪ੍ਰਭੋ ! ਕੁਝ ਥੋੜੀ ਜੇਹੀ ਬੇਨਤੀ ਹ। ਪਿੰਗਲਕ ਨੇ ਕਿਹਾ ਜੋ ਤੇਰਾ ਮਤਲਬ ਹੈ ਸੋ ਕਹੋ। ਦਮਨਕ ਬੋਲਿਆ—ਯ —

॥ ਦੋਹਰਾ ॥

ਸੁਲਪ ਕਾਜ ਨ੍ਰਿਪ ਕਾਹਿ ਜੋ ਤੁਮ ਜਾਨੋ ਮਨ ਮਾਂਹਿ।
ਸਭਾ ਬੀਚ ਮਤ ਭਾਖੀਏ ਸੁਰ ਗੁਰ ਕੀਨੀ ਨਾਹਿ॥

ਇਸ ਲਈ ਹੇ ਮਹਾਰਾਜ! ਮੇਰੀ ਪ੍ਰਾਰਥਨਾ ਏਕਾਂਤ ਵਿਖੇ ਸੁਨੋ—ਇਸ ਪੁਰ ਕਿਹਾ ਬੀ ਹੈ, ਯਥਾ

॥ ਦੋਹਰਾ ॥

ਮੰਤ੍ਰ ਨਾਸ ਖਟ ਕਾਨ ਸੇ, ਚਾਰ ਕਾਨ ਦ੍ਰਿੜ੍ਹ ਰਾਖ।
ਭਾਂਤੇ ਬੁਧਿ ਜਨ ਮੰਤ੍ਰ ਕੋ ਖਟ ਕਰਣੇ ਮਤ ਭਾਖ॥

ਤਦ ਪਿੰਗਲਕ ਦੇ ਅਭਿਪ੍ਰਾਯ ਨੂੰ ਸਮਝਨ ਵਾਲੇ ਬਘੇਲੇ ਚਿੱਤ੍ਰੇ ਆਦਿਕ ਇਸ ਬਾਤਨੂੰ ਸੁਣਕੇ ਉਸੇ ਵੇਲੇ ਸਭਾਤੋਂ ਬਾਹਰ ਚਲੇ ਗਏ। ਤਦ ਦਮਨਕ ਬੋਲਿਆ:-

ਹੇ ਪ੍ਰਭੋ! ਆਪ ਜਲ ਪੀਣ ਦੇ ਲਈ ਆਕੇ ਕਿ ਲਈ ਹਟ ਬੈਠੇ ਹੋ?

ਇਸ ਬਾਤ ਨੂੰ ਸੁਨ ਮੁਸਕੜਾ ਕੇ ਪਿੰਗਲਕ ਬੋਲਿਆ ਕੋਈ ਸਬੱਬ ਨਹੀਂ। ਦਮਨਕ ਬੋਲਿਆ ਜੇਕਰ ਨਹੀਂ ਕਹਿਣੇ ਵਾਲੀ ਬਾਤ ਤਾਂ ਨਾ ਕਹੋ, ਕਿਉਂ ਇਸ ਉੱਤੇ ਕਿਹਾ ਬੀ ਹੈ:—

॥ ਦੋਹਰਾ ॥

ਨਾਰ, ਬੰਧੁ, ਪੁਨ ਮਿੱਤ੍ਰ ਸੇ ਅਰ ਸੁਤ ਸੇ ਜੋ ਗੋਪ।
ਸੋਚ ਸਮਝ ਤਾਕੋ ਕਹੋ ਬੁਧਿਜਨ ਕਹਿ ਪਗ ਰੋਪ॥

ਇਸ ਬਾਤ ਨੂੰ ਸੁਣ ਕੇ ਪਿੰਗਲਕ ਸੋਚਣ ਲੱਗਾ ਜੋ ਇਹ ਲਾਇਕ ਨਜ਼ਰ ਆਉਂਦਾ ਹੈ, ਇਸ ਲਈ ਇਸ ਦੇ ਅੱਗੇ ਆਪਣਾ ਭੇਤ ਪ੍ਰਗਟ ਕਰਾਂ, ਇਸ ਪੁਰ ਮਹਾਤਮਾ ਨੇ ਕਿਹਾ ਭੀ ਹੈ:—

॥ ਦੁਵੈਯਾ ਛੰਦ॥

ਬਿਨਾ ਭੇਦ ਸੇ ਮੀਤ ਅਹੇ ਜੋ ਅਵਰ ਦੇਖ ਗੁਣ ਯੁਤ ਜੋ ਦਾਸ। ਆਗਜਾਕਾਰੀ ਹੈ ਜੋ ਨਾਰੀ ਸ੍ਵਾਮੀ ਹੋਇ ਕ੍ਰਿਪਾ ਯੁਤ ਖਾਸ । ਇਨ ਕੇ ਆਗੇ ਨਿਜ ਦੁਖ ਭਾਖੇ ਪਰਮ ਸੁਖ ਉਪਜਤ ਹੈ ਆਇ । ਜੋ ਨਾ ਹੋਇੰ ਯਹਿ ਐਸੇ ਭਾਈ ਮਤ ਕਹੁ ਅਪਨਾ ਭੇਦ ਸੁਨਾਇ ॥

ਇਹ ਬਾਤ ਸੋਚ ਕੇ ਪਿੰਗਲਕ ਬੋਲਿਆ ਹੇ ਦਮਨਕ ਤੂੰ ਭੀ ਸੁਣਿਆ ਹੈ ਇਸ ਸਬਦ ਨੂੰ ਜੋ ਦੂਰੋਂ ਬੜਾ ਭਾਰੀ ਆ ਰਿਹਾ ਹੈ ?

ਦਮਨਕ ਬੋਲਿਆ-ਹੇ ਪ੍ਰਭੋ ਸੁਨਿਆ ਹੈ, ਪਰ ਤਾਂ ਕੀ ਹੋਇਆ? ਪਿੰਗਲਕ ਨੇ ਕਹਾ, ਮੈਂ ਇਸ ਬਨ ਤੋਂ ਜਾਇਆ ਚਾਹੁੰਦਾ ਹਾਂ। ਦਮਨਕ ਬੋਲਿਆ ਕਿਸ ਲਈ? ਪਿੰਗਲਕ ਬੋਲਿਆ, ਇਸ ਲਈ ਜਾਯਾ ਚਾਹੁੰਦਾ ਹਾਂ ਜੋ ਇਸਬਨਵਿਖੇ ਕੋਈ ਅਪੂਰਬ ਜੀਵ ਆਇਆਹੈ, ਜਿਸਦਾ ਇਹ ਬੜਾ ਭਾਰੀ ਸ਼ਬਦ ਸੁਣਿਆ ਜਾਂਦਾ ਹੈ, ਜੇਹਾ ਕਿ ਇਹ ਸ਼ਬਦ ਹੈ, ਉਸ ਜੇਹਾ ਹੀ ਇਸ ਦਾ ਅਕਾਰ ਅਤੇ ਪ੍ਰਾਕ੍ਰਮ ਹੋਵੇਗਾ। ਦਮਨਕ ਬੋਲਿਆ—ਹੇ ਪ੍ਰਭੋ! ਕੇਵਲ ਅਵਾਜ ਤੋਂ ਹੀ ਡਰ ਜਾਣਾ ਉਚਿਤ ਨਹੀਂ। ਇਸ ਪੁਰ ਕਿਹਾ ਬੀ ਹੈ, ਯਥਾ—

॥ ਦੋਹਰਾ ॥

ਜਲ ਸੇ ਸੇਤ ਬਿਨਾਸ ਹੈ ਪ੍ਰਗਟ ਭਣੇ ਤੇ ਮੰਤ੍ਰ।
ਪ੍ਰੇਮ ਪਿਸ਼ਨਤਾ ਕਾਟ ਹੈ ਆਤੁਰ ਸੁਨੇ ਨਾ ਤੰਤ੍ਰ ॥

ਇਸ ਲਈ ਆਪ ਨੂੰ ਇਹ ਕਦੀਮੀ ਬਨ ਛੱਡਨਾ ਉਚਿਤ ਨਹੀਂ ਕਿਉਂ ਜੋ ਭੇਰੀ, ਬੀਨ, ਮ੍ਰਦੰਗ, ਢੋਲ, ਸੰਖ ਅਤੇ ਤੁਰੀ ਤੋਂ ਆਦਿ ਲੈ ਕੇ ਅਨੇਕ ਪ੍ਰਕਾਰ ਦੇ ਸ਼ਬਦ ਹੁੰਦੇ ਹਨ, ਸੋ ਇਸ ਲਈ ਕੇਵਲ ਸ਼ਬਦ ਤੋਂ ਹੀ ਡਰ ਜਾਣਾ ਯੋਗ ਨਹੀਂ ਇਸ ਪੁਰ ਕਿਹਾ ਭੀ ਹੈ, ਯਥਾ—

॥ ਦੋਹਰਾ ॥

ਭਯਦਾਈ ਅਤਿ ਪ੍ਰਬਲ ਰਿਪੁ ਚੜ੍ਹ ਆਏ ਤੇ ਜਾਸ।
ਧੀਰਜ ਧਰੇ ਨ ਨ੍ਰਿਪਤਿ ਸੋ ਕਹਾਂ ਪਰਾਭਵ ਤਾਸ॥
ਧੀਰਜ ਤਜੇ ਨ ਧੀਰ ਜਨ ਲਖੇ ਬਿਧਾਤਾ ਬਾਮ।
ਗ੍ਰੀਖਮ ਮੇਂ ਸਰਿਤਾ ਸੁਖੇ ਉਛਰਤ ਸਿੰਧ ਅਕਾਮ॥
ਸੰਪਤ ਹਰਖ ਨ ਵਿਪਦ ਦੁਖ ਰਣਮੈਂ ਭਯ ਨਹਿੰ ਜਾਸ।
ਐਸੇ ਤ੍ਰਿਭਵਨ ਤਿਲਕ ਸੁਤ ਜਨਤੀ ਜਨਣੀ ਖਾਸ॥

ਹੋਰ ਭੀ—

ਸਕਤਿ ਬਿਨਾਂ ਜੋ ਨਮ੍ਰ ਹੈ ਅਰ ਬਲ ਬਿਨੁ ਲਘੁ ਜੌਨ।
ਮਾਨ ਬਿਨਾ ਨਰ ਹੋਇ ਜੋ ਤ੍ਰਿਣ ਸਮ ਜਾਨੇ ਤੌਨ॥
ਅਨਜ ਪੁਰਖ ਕੇ ਤੇਜ ਸੇ ਜੋ ਨਰ ਦ੍ਰਿੜ੍ਹ ਨਹਿ ਹੋਇ।
ਜਿਮ ਭੂਖਨ ਹੈ ਲਾਖ ਕਾ ਰੂਪ ਭਏ ਨਹਿ ਸੋਇ॥

ਇਸ ਲਈ ਆਪ ਨੂੰ ਇਹ ਵਿਚਾਰ ਕੇ ਧੀਰਜ ਕਰਨਾ ਚਾਹੀਦਾ ਹੈ ਅਤੇ ਕੇਵਲ ਸ਼ਬਦ ਤੋਂ ਹ ਡਰਨਾ ਨਹੀਂ ਚਾਹੀਦਾ॥

ਪਿੰਗਲਕ ਬੋਲਿਆ, ਇਹ ਬਾਤ ਕਿਸ ਪ੍ਰਕਾਰ ਹੈ, ਉਹ ਬੋਲਿਆ, ਸੁਣੀਏ:—

## ॥ ੨ ॥ ਕਥਾ ॥

ਕੋਈ ਗੋਮਾਯੁ ਨਾਮ ਵਾਲੇ ਗਿੱਦੜ ਨੇ ਭੁੱਖ ਨਾਲ ਬਿਆਕੁਲ ਹੋ ਇੱਧਰ ਉੱਧਰ ਫਿਰਦੇ ਨੇ ਬਨ ਵਿਖੇ ਦੋ ਸੈਨਾਂ ਦੀ ਯੁੱਧ ਭੂਮਿਨੂੰ ਦੇਖਿਆ। ਉੱਥੇ ਫਿੱਰੇ ਹੋਏਢੋਲ ਦੇ ਸ਼ਬਦ ਨੂੰ, ਜੋ ਹਵਾ ਦੇ ਨਾਲ ਬੇਲ ਦੀ ਟਾਹਣੀ ਦੇ ਲਗਣੇ ਕਰਕੇ ਹੋ ਰਿਹਾ ਸੀ,ਸੁਣਿਆ ਅਤੇ ਡਰਦੇ ਨਾਲ ਸੋਚਨ ਲੱਗਾ, ਹਾਇ ! ਮੈਂ ਮੋਇਆ,ਜਦ ਤਕ ਮੈਂ ਇਸ ਸ਼ਬਦ ਨੂੰ ਅੱਖੀਆ ਨਾਲ ਨਾ ਦੇਖਾਂ ਤਦ ਤੋੜੀ ਇੱਥੋਂ ਨੱਸ ਜਾਵਾਂ, ਅਥਵਾ ਇਹ ਬਾਤ ਭੀ ਯੋਗ ਨਹੀਂ ਜੋ ਇਤਨੀ ਜਲਦੀ ਆਪਣੇ ਪਿਉ ਦਾਦੇ ਦੇ ਬਨ ਨੂੰ ਛੱਡ ਜਾਵਾਂ। ਮਹਾਤਮਾ ਨੇ ਬੀ ਕਿਹਾ ਹੈ, ਯਥਾ–

॥ ਦੋਹਰਾ ॥

ਭਯ ਅਰੁ ਹਰਖ ਸੰਜੋਗ ਮੇਂ ਜੋ ਨਰ ਕਰੇ ਵਿਚਾਰ।
ਜਲਦੀ ਕਰੇ ਨ ਕਾਮ ਮੇਂ ਸੋ ਸੰਤਾਪ ਨ ਧਾਰ॥

ਇਸ ਲਈ ਪਹਿਲੇ ਮੈਂ ਮਲੂਮ ਕਰਾਂ ਜੋ ਇਹ ਕਿਸਦੀ ਅਵਾਜ ਹੈ, ਇਹ ਸੋਚ ਧੀਰਜ ਨਾਲ ਧੀਰੇ ੨ ਜਿਉਂ ਤੁਰਿਆ, ਤਾਂ ਕੀ ਦੇਖਦਾ ਹੈ ਜੋ ਢੋਲ ਪਿਆ ਹੈ, ਉਸ ਨੂੰ ਚੰਗੀ ਤਰ੍ਹਾਂ ਪਛਾਣ ਕੇ ਨਜ਼ੀਕ ਜਾਕੇ ਆਪ

ਭੀ ਵਜਾਉਣ ਲੱਗਾ ਅਤੇ ਫੇਰ ਪ੍ਰਸੰਨ ਹੋਕੇ ਵਿਚਾਰਨ ਲੱਗਾ, ਵਾਹ ਵਾਹ! "ਇਹ ਸਾਨੂੰ ਬਹੁਤ ਦਿਨਾਂ ਲਈ ਭੋਜਨ ਮਿਲਿਆ ਹੈ, ਕਿਉਂ ਜੋ ਇਹ ਬਹੁਤ ਸਾਰੇ ਮਾਸ ਅਰ ਚਰਬੀ ਅਤੇ ਰੁਧਰ ਨਾਲ ਭਰਿਆ ਹੋਇਆ ਹੈ"। ਤਾਂ ਉਸ ਗਿੱਦੜ ਨੇ ਸਖਤ ਚਮੜੇ ਨਾਲ ਮੜ੍ਹੇ ਹੋਏ ਢੋਲ ਨੂੰ ਬੜੇ ਜਤਨ ਨਾਲ ਪਾੜਕੇ ਉਸਦੇ ਅੰਦਰ ਪ੍ਰਵੇਸ਼ ਕੀਤਾ ਤੇ ਖਾਲੀ ਦੇਖਿਆ, ਅਤੇ ਉਸ ਸਖਤ ਖੱਲੜੇ ਦੇ ਪਾੜਨ ਕਰਕੇ ਉਸ ਦੇ ਦੰਦ ਟੁੱਟ ਗਏ। ਤਦ ਉਸ ਨੇ ਉਦਾਸ ਹੋ ਕੇ ਅਤੇ ਉਸ ਨੂੰ ਲੱਕੜ ਪਛਾਨ ਕੇ ਇਹ ਸਲੋਕ ਪੜ੍ਹਿਆਃ—

॥ ਦੋਹਰਾ ॥

ਪਹਿਲੇ ਮੈਨੇ ਥਾ ਲਖਾ ਭਰਿਉ ਮੇਦ ਕਰ ਹੋਇ ॥
ਭੀਤਰ ਹੋਕਰ ਜਾਨਿਓ ਚਰਮਦਾਰ ਹੈ ਸੋਇ ॥

ਇਸ ਲਈ ਕੇਵਲ ਸ਼ਬਦ ਤੋਂ ਡਰਨਾਂ ਉਚਿਤ ਨਹੀਂ। ਪਿੰਗਲਕ ਬੋਲਿਆ! ਹੇ ਗਿੱਦੜ! ਤੂੰ ਦੇਖ ਜੋ ਇਹ ਮੇਰਾ ਸਾਰਾ ਲਸ਼ਕਰ ਡਰਦਾ ਮਾਰਿਆ ਭੱਜਿਆ ਚਾਹੁੰਦਾ ਹੈ, ਫੇਰ ਮੈਂ ਕਿਸ ਪ੍ਰਕਾਰ ਧੀਰਜ ਕਰਾਂ। ਉਹ ਬੋਲਿਆ ਹੇ ਪ੍ਰਭੂ! ਇਹ ਇਨ੍ਹਾਂ ਦਾ ਦੋਸ ਨਹੀਂ, ਕਿਉਂ ਜੋ ਸ੍ਵਾਮੀ ਜੇਹੇ ਹੀ ਭ੍ਰਿਤ ਹੁੰਦੇ ਹਨ। ਇਸ ਪੁਰ ਕਿਹਾ ਬੀ ਹੈ, ਯਥਾ—

॥ ਦੋਹਰਾ ॥

ਅਸਿ, ਸ਼ਸਤ੍ਰ, ਨਰ ਸ਼ਾਸਤ੍ਰ ਪੁਨ ਬੀਣਾ, ਬਾਣੀ, ਨਾਰਿ।
ਜੈਸਾ ਇਨ ਸੰਜੋਗ ਹੈ ਤੈਸੇ ਹੇ ਨਿਰਧਾਰਿ ॥

ਸੋ ਆਪ ਧੀਰਜ ਨੂੰ ਧਾਰ ਕੇ ਉਤਨਾ ਚਿਰ ਇੱਥੇ ਹੀ ਠਹਿਰੋ ਜਿਤਨਾ ਚਿਰ ਮੈਂ ਅਵਾਜ ਦੇ ਸਰੂਪ ਨੂੰ ਪਛਾਣ ਕੇ ਨਾ ਆਵਾਂ, ਓਦੂੰ ਪਿੱਛੋਂ ਜੋ ਕੁਛ ਮੁਨਾਸਿਬ ਜਾਨੋ ਸੋ ਕਰੋ। ਪਿੰਗਲਕ ਬੋਲਿਆ, ਕਿਆ ਤੂੰ ਉੱਥੇ ਗਿਆ ਚਾਹੁੰਦਾ ਹੈਂ? ਓਹ ਬੋਲਿਆ ਹੇ ਮਹਾਰਾਜ ਸ੍ਵਾਮੀ ਦੇ ਹੁਕਮ ਨਾਲ ਚੰਗੇ ਨੌਕਰ ਨੂੰ ਉਚਿਤ ਅਨੁਚਿਤ ਦਾ ਬਿਚਾਰ ਕਰਨਾ ਨਹੀਂ ਚਾਹੀਦਾ। ਇਸਪੁਰ ਕਿਹਾ ਬੀ ਹੈ, ਯਥਾ:-

॥ ਦੋਹਰਾ ॥

ਪ੍ਰਭੁ ਆਗਯਾ ਤੇ ਭ੍ਰਿਤਜ ਕੋ ਰੰਚਕ ਭਯ ਨਹਿ ਹੋਤ।
ਚਾਹੇ ਘੁਸੇ ਫਨਿੰਦ ਮੁਖ ਮਾਰੇ ਅਰਣਵ ਗੋਤ ॥
ਜੋ ਚਰ ਸ੍ਵਾਮੀ ਹੁਕਮ ਸੁਨ ਯੋਗ ਅਯੋਗ ਬਿਚਾਰ।
ਮੰਨ ਮੈਂ ਕਰ ਹੈ ਭੂਪ ਕੋ ਸੋ ਚਰ ਨਹਿ ਹਿਤਕਾਰ ॥

ਪਿੰਗਲਕ ਬੋਲਿਆ, ਹੇ ਭੱਦ੍ਰ! ਜੇਕਰ ਤੇਰਾ ਇਹ ਨਿਸਚਾ ਹੈ ਤਾਂ ਜਾਹ ਤੈਨੂੰ ਮਾਰਗ ਵਿਖੇ ਕਲਯਾਣ ਹੋਵੇ। ਦਮਨਕ ਭੀ ਪਿੰਗਲਕ ਨੂੰ ਪ੍ਰਣਾਮ ਕਰਕੇ ਸੰਜੀਵਕ ਵੱਲ ਤੁਰ ਪਿਆ। ਦਮਨਕ ਦੇ ਜਾਨੇ ਪੁਰ ਪਿੰਗਲਕ

ਭਯ ਦੇ ਨਾਲ ਵਜਾਕੁਲ ਹੋ ਇਆ ਸੋਚਣ ਲੱਗਾ। ਓਹ! ਮੈਂ ਚੰਗਾ ਨਹੀਂ ਕੀਤਾ ਜੋ ਉਸ ਉੱਪਰ ਵਿਸ੍ਵਾਸ ਕਰਕੇ ਆਪਣਾ ਭੇਦ ਪ੍ਰਗਟ ਕੀਤਾ। ਨਾ ਜਾਨੀਏ ਕਿਧਰੇ ਦਮਨਕ ਦੇ ਪਾਸਿਓਂ ਤਨਖਾਹ ਲੈਕੇ ਮੇਰੇ ਨਾਲ ਵਿਸਾਹ ਘਾਤ ਕਟੇ, ਕਿਉਂ ਜੋ ਇਹ ਆਪਣੇ ਟਿਕਾਣੇ ਤੋਂ ਡਿੱਗਾ ਹੋਇਆ ਹੈ, ਇਸ ਪੁਰ ਕਿਹਾ ਭੀ ਹੈ, ਯਥਾ:-

॥ ਦੋਹਰਾ ॥

ਜੋ ਰਾਜਨ ਮੇਂ ਮਾਨ ਲੇ ਪੁਨ ਪਾਵਤ ਅਪਮਾਨ।
ਸੋ ਕੁਲੀਨ ਨ੍ਰਿਪ ਨਾਸ ਹਿਤ ਕਰਤੇ ਜਤਨ ਮਹਾਨ ॥

ਇਸ ਲਈ ਮੈਂ ਇਸ ਦੇ ਕਰਤਵ੍ਯ ਨੂੰ ਜਾਨਣ ਲਈ ਹੋਰ ਜਗ੍ਹਾਂ ਪੁਰ ਜਾਕੇ ਉਡੀਕਾਂ। ਨਾ ਜਾਨੀਏਂ ਕਦੇ ਦਮਨਕ ਉਸ ਨੂੰ ਲਿਆ ਕੇ ਮੇਰੇ ਮਾਰਨ ਦੀ ਇੱਛਿਆ ਕਰਦਾ ਹੋਵੇ, ਇਸ ਪੁਰ ਕਿਹਾ ਹੈ, ਯਥਾ:-

॥ ਦੋਹਰਾ ॥

ਬਿਨ ਵਿਸਾਹ ਬਲ ਹੀਨ ਕੋ ਸਬਲ ਨਾ ਸਕੇ ਬੰਧਾਇ।
ਦੁਰਬਲ ਬਾਂਧੇ ਸਬਲ ਕੋ ਦੇ ਵਿਸ੍ਵਾਸਹਿ ਭਾਇ ॥
ਸੁਰ ਗੁਰ ਪੈ ਵਿਸ੍ਵਾਸ ਕੋ ਮਤ ਰਾਖੋ ਬੁਧਿਮਾਨ।
ਜੋ ਚਾਹੋ ਸੁਖ ਜੀਵਣਾਂ ਪੁਨ ਨਿਜ ਬ੍ਰਿਧ ਮਹਾਨ ॥

ਸਪਥ ਕਰੇ ਜੋ ਸਤ੍ਰੂ ਹ੍ਵੈ ਮਤ ਵਿਸ੍ਵਾਸ ਕਰਾਇ
ਸਪਥ ਖਾਇ ਕਰ ਇੰਦ੍ਰ ਨੇ ਹਨਯੋ ਬ੍ਰਿਤ ਸੁਰ ਭਾਇ॥
ਦੇਵ ਨਾ ਜੀਤੇ ਸਤ੍ਰ ਕੋ ਬਿਨ ਵਿਸ੍ਵਾਸਹਿ ਮੀਤ ।
ਦਿਤੀ ਗਰਬ ਵਿਸ੍ਵਾਸਤੇ ਇੰਦ੍ਰ ਨਾਸ ਕੀਓ ਨੀਤ ॥

ਇਸ ਪ੍ਰਕਾਰ ਨਿਸਚਾ ਕਰ, ਹੋਰ ਜਗ੍ਹਾਂ ਪੁਰ ਜਾ ਕੇ ਦਮਨਕ ਦੇ ਰਸਤੇ ਦਾ ਧ੍ਯਾਨ ਧਰ ਮਨ ਵਿਖੇ ਡਰ ਰੱਖ ਕੇ ਅਕੱਲਾ ਜਾ ਬੈਠਾ। ਦਮਨਕ ਭੀ ਸੰਜੀਵਕ ਦੇ ਪਾਸ ਜਾਕੇ ਉਸਨੂੰ ਬਲਦ ਪਛਾਨ ਪ੍ਰਸੰਨ ਹੋਕੇ ਸੋਚਣ ਲੱਗਾ ਵਾਹ ਵਾਹ ਕਿਆ ਹੱਛੀ ਬਾਤ ਬਣੀ ਜੋ ਇਸ ਦੇ ਰਾਹੀਂ ਸੰਧਿ ਅਥਵਾ ਵਿਗ੍ਰਹ ਦੇ ਵਸੀਲੇ ਕਰਕੇ ਪਿੰਗਲਕ ਮੇਰੇ ਕਾਬੂ ਹੋ ਜਾਊ, ਕਿਉਂ ਜੋ ਇਸ ਪ੍ਰ ਰਾਜਨੀਤਿ ਦਾ ਪ੍ਰਮਾਣ ਹੈ, ਯਥਾਃ—

॥ ਦੋਹਰਾ ॥

ਹੈ ਕੁਲੀਨਤਾ ਮਿੱਤ੍ਰਤਾ ਬਿਨ ਕਰ ਨ੍ਰਿਪ ਵਸ ਨਾਹਿ।
ਸੰਕਟ ਵਿਪਦਾ ਕੇ ਪੜੇ ਮੰਤ੍ਰਿਨ ਵਸ ਹ੍ਵੈ ਜਾਹਿ।
ਆਪਦਯੁਤ ਭੂਪਾਲ ਜੋ ਹ੍ਵੈ ਤ੍ਰਿਣ ਕੇ ਆਧੀਨ।
ਤਾਂਤੇ ਸਾਪਦ ਨ੍ਰਿਪਤ ਕੋ ਮੰਤ੍ਰੀ ਚਾਹਤ ਕੁਲੀਨ।
ਯਥਾ ਅਰੋਗਾ ਪੁਰਖ ਹ੍ਵੈ ਨਹਿ ਚਾਹਤ ਹੋ ਵੈਦ।
ਤਥਾ ਆਪਦਾ ਰਹਿਤ ਨ੍ਰਿਪ ਚਹੇ ਨ ਮੰਤ੍ਰੀ ਕੈਦ ॥

ਇਸ ਪ੍ਰਕਾਰ ਸੋਚਦਾ ਹੋਇਆ ਪਿੰਗਲਕ ਦੀ ਵੱਲ ਤੁਰ ਪਿਆ। ਪਿੰਗਲਕ ਭੀ ਉਸਨੂੰ ਆਉਂਦਾ ਦੇਖ ਆਪਣੇ ਭੇਦ ਨੂੰ ਛਿਪਾਉਣ ਲਈ ਜੀਕੂੰ ਪਹਿਲੇ ਸਾ ਤਿਵੇਂ ਬੈਠ ਗਿਆ। ਦਮਨਕ ਭੀ ਪਿੰਗਲਕ ਦੇ ਪਾਸ ਜਾ ਪ੍ਰਣਾਮ ਕਰਕੇ ਬੈਠ ਗਿਆ। ਪਿੰਗਲਕ ਬੋਲਿਆ ਆਪ ਨੇ ਉਹ ਜੀਵ ਦੇਖਿਆ ਹੈ ? ਦਮਨਕ ਨੇ ਕਿਹਾ ਆਪ ਦੀ ਕ੍ਰਿਪਾ ਨਾਲ ਦੇਖਿਆ ਹੈ। ਪਿੰਗਲਕ ਬੋਲਿਆ ਉਹ ਠੀਕ ੨ ਕੋਈ ਜੀਵ ਹੈ ? ਦਮਨਕ ਬੋਲਿਆ ਕਿਆ ਰਾਜਿਆਂ ਦੇ ਅੱਗੇ ਝੂਠ ਕਿਹਾ ਜਾਂਦਾ ਹੈ ? ਕਿਉਂ ਜੋ ਇਸ ਪੁਰ ਕਿਹਾ ਹੈ, ਯਥਾਃ—

॥ ਦੋਹਰਾ ॥

ਦੇਵਨ ਅਰ ਭੂਪਾਲ ਕੇ ਆਗੇ ਝੂਠੀ ਬਾਤ।
ਜੋ ਬੋਲੇ ਤਿਸ ਨਾਸ ਹ੍ਵੈ ਯਦਯਪਿ ਹੈ ਬਡ ਤਾਤ॥
ਸਰਬ ਦੇਵ ਮਯ ਨ੍ਰਿਪਤਿ ਹੈ ਮਨੁ ਇਮ ਕੀਓ ਬਖਾਨ॥
ਤਾਂਤੇ ਤਾਕੋ ਦੇਵ ਸਮ ਪਿਖੋ ਨ ਮਿਥਯਾ ਮਾਨ॥
ਦੇਵਨ ਤੇ ਇਹ ਭਾਂਤਿ ਬਡ ਨ੍ਰਿਪ ਕੋ ਲਖੋ ਸੁਜਾਨ।
ਦੇਤ ਸੁਭਾ ਸੁਭ ਫਲ ਤੁਰਤ ਜਨਮਾਂਤਰ ਸੁਰ ਜਾਨ॥

ਪਿੰਗਲਕ ਬੋਲਿਆ, ਇਹ ਸੱਚ ਹੈ ਜੋ ਆਪ ਨੇ ਉਸਨੂੰ ਵੇਖਿਆ ਹੋਵੇਗਾ, ਕਿਉਂ ਜੋ ਦੀਨਾਂ ਉੱਪਰ

ਮਹਾਤਮਾਂ ਾਧ ਨਹੀਂ ਕਰਦੇ, ਇਸ ਲਈ ਉਸਨੇ ਤੈਨੂੰ ਮਾਰਿਆ ਨਹੀਂ, ਇਸ ਪੁਰ ਕਿਹਾ ਬੀ ਹੈ, ਯਥਾਃ—

॥ ੋਟਕ ਛੰਦ ॥

ਤ੍ਰਿਣ ਕੋ ਨ ਉਖਾੜਤ ਵਾਯੁ ਕਭੀ। ਮ੍ਰਿਦੁ ਹੋਤ ਅਧੋ ਝੁਕ ਜਾਤ ਸਭੀ। ਇਮ ਪੌਰਖ ਵੰਤ ਮਹਾਨ ਜਨਾਂ। ਕਰ ਹੈਂ ਬਲ ਕੇ ਲਖ ਤਾਂਹਿ ਘਨਾ ॥

॥ ਪੁਨਾ ਕਬਿੱਤ ॥

ਮਾਤੇ ਗਜਰਾਜਨ ਕੇ ਕੁੰਭਨ ਤੇ ਸ੍ਰਵੇ ਮਦ ਤਾਂ ਮੈਂ ਬਾਂਧ ਪ੍ਰੇਮ ਜੇਈ ਭਏ ਪਰਮਤ ਹੈਂ । ਗੁੰਜਤ ਹੈਂ ਚਾਰੋਂ ਓ ਪਾਦ ਤਲ ਮਾਰੇ ਦੌਰ ਐਸੇ ਭੌਰ ਹੂੰ ਪੈ ਨਾਗ ਕੋਪ ਨ ਕਰਤ ਹੈਂ। ਤੈਸੇ ਬਲਵਾਨ ਨਰ ਬਲਹੀਨ ਜਾਨ ਕ ਨਿਬਲ ਕੇ ਊਪਰ ਨ ਗਰਬ ਧਰਤ ਹੈਂ। ਸਮ ਬਲ ਧੀ ਜਬ ਤਾਂ ਕੋ ਦੇਇਂ ਦੰਡ ਤਬ ਅਲਪ ਬਲੀਕਾ ਮਾਨ ਕਬ੍ਹੂ ਨ ਹਰਤ ਹੈਂ ॥

ਇਹ ਬਾਤ ਸੁਣਕੇ ਦਮਨਕ ਬੋਲਿਆ, ਹੇ ਸ੍ਵਾਮੀ ਜੋ ਆਪ ਕਹਿੰਦੇ ਹੋ ਸੋ ਸੱਤ ਹੈ, ਜੋ ਉਹ ਬੜਾ ਮਹਾਤਮਾ ਹੈ ਤੇ ਅਸੀਂ ਬਿਚਾਰੇ ਨਿਰਬਲ ਹਾਂ ਪਰ ਤਾਂ ਬੀ ਜੇ ਆਪ

ਆਖੋ ਤਾਂ ਮੈਂ ਉਸਨੂੰ ਆਪ ਦਾ ਨੌਕਰ ਬਣਾ ਦਿੰਦਾ ਹਾਂ। ਤਾਂ ਬੜਾ ਪ੍ਰਸੰਨ ਹੋਕੇ ਪਿੰਗਲਕ ਬੋਲਿਆ, ਕਿਆ ਤੂੰ ਇਹ ਬਾਤ ਕਰ ਸਕਦਾ ਹੈਂ ? ਦਮਨਕ ਬੋਲਿਆ, ਬੁੱਧ ਨਾਲ ਕੇਹੜਾ ਕੰਮ ਔਖਾ ਹੈ? ਇਸ ਪੁਰ ਕਿਹਾ ਭੀ ਹੈ, ਯਥਾਃ-

॥ ਦੋਹਰਾ ॥

ਸ਼ਸਤ੍ਰ ਨਾਗ ਹਯ ਮਨੁਜ ਸੇਂ ਜੋ ਕਾਰਜ ਨਹਿੰ ਹੋਇ।
ਤਾਂ ਕੋ ਬੁਧਿ ਜਨ ਬੁੱਧ ਕਰ ਸਾਧ ਲੇਤ ਸਭ ਕੋਇ॥

ਇਹ ਬਾਤ ਸੁਣ ਪਿੰਗਲਕ ਬੋਲਿਆ, ਜੇ ਕਰ ਇਹ ਬਾਤ ਠੀਕ ਹੋਵੇ ਤਾਂ ਮੈਂ ਤੈਨੂੰ ਵਜੀਰੀ ਦਿੱਤੀ, ਅਤੇ ਅੱਜ ਤੋਂ ਲੈਕੇ ਕਿਸੇ ਤੇ ਕ੍ਰੋਧ ਅਥਵਾ ਕ੍ਰਿਪਾ ਕਰਨੀ ਸਭ ਤੇਰੇ ਅਧੀਨ ਰਹੀ, ਇਹ ਮੇਰਾ ਨਿਸਚਾ ਹੈ। ਤਦ ਦਮਨਕ ਛੇਤੀ ਨਾਲ ਸੰਜੀਵਕ ਦੇ ਪਾਸ ਜਾ ਉਸ ਨੂੰ ਝਿੜਕ ਕੇ ਬੋਲਿਆ, ਹੇ ਦੁਸ਼ਟ ਬੈਲ, ਇਧਰ ਆ, ਇੱਧਰ ਆ ਸੁਆਮੀ ਪਿੰਗਲਕ ਤੈਨੂੰ ਬੁਲਾਂਦਾ ਹੈ ਅਤੇ ਤੂੰ ਬੇਖੌਫ ਹੋਕੇ ਬਾਰ ਬਾਰ ਕਾਸਨੂੰ ਬੜ੍ਹਕਾਂ ਮਾਰਦਾ ਹੈਂ ? ਇਸ ਬਾਤ ਨੂੰ ਸੁਣ ਸੰਜੀਵਕ ਬੋਲਿਆ, ਹੇ ਭਾਈ! ਪਿੰਗਲਕ ਕੌਨ ਹੈ, ਦਮਨਕ ਬੋਲਿਆ, ਕਿਆ ਤੂੰ ਸੁਆਮੀ ਪਿੰਗਲਕ ਨੂੰ ਬੀ ਨਹੀਂ ਜਾਣਦਾ, ਇਸ ਲਈ ਥੋੜਾ ਚਿਰ ਠਾਹਰ, ਤੈਨੂੰ ਇਸ

ਬਾਤ ਦਾ ਫਲ ਮਿਲੇਗਾ ਤਾਂ ਜਾਣੇਂਗਾ। ਵੇਖ ਤਾਂ ਸਹੀ, ਸਾਰੀ ਮ੍ਰਿਗਾਵਲੀ ਨਾਲ ਘੇਰਿਆ ਹੋਇਆ, ਏਥੇ ਬੜ ਦੇ ਹੇਠ ਸ੍ਵਾਮੀ ਪਿੰਗਲਕ ਨਾਮੀ ਸ਼ੇਰ ਬੈਠਾ ਹੋਇਆ ਹੈ। ਇਸ ਬਾਤ ਨੂੰ ਸੁਣ ਆਪਣੇ ਆਪ ਨੂੰ ਮੋਇਆ ਹੋਇਆ ਸਮਝ ਕੇ ਸੰਜੀਵਕ ਬੜੀ ਚਿੰਤਾ ਨੂੰ ਪ੍ਰਾਪਤ ਹੋ ਬੋਲਿਆ, ਹੇ ਭਾਈ! ਤੂੰ ਤਾਂ ਸ੍ਰੇਸ਼ਟ ਜਨ ਅਤੇ ਬੋਲਣ ਵਿਖੇ ਚਤੁਰ ਜਨ ਦਿਸਦਾ ਹੈਂ, ਸੋ ਜੇ ਕਰ ਤੂੰ ਮੈਨੂੰ ਉੱਥੇ ਲੈ ਚਲਦਾ ਹੈਂ ਤਾਂ ਸ੍ਵਾਮੀ ਕੋਲੋਂ ਅਭੈ ਦਾਨ ਕਰਾਵੀਂ। ਦਮਨਕ ਬੋਲਿਆ, ਤੂੰ ਸੱਚ ਕਹਿੰਦਾ ਹੈਂ ਪਰ ਰਾਜਨੀਤਿ ਐਉਂ ਆਖਦੀ ਹੈ-

॥ ਦੋਹਰਾ ॥

ਗਿਰ, ਸਮੁੰਦ੍ਰ ਅਰ ਭੂਮਿ ਕਾ ਅੰਤ ਚਹੋ ਲਖ ਲੇਹੁ।
ਪਰ ਭੂਪਨ ਕੇ ਚਿੱਤ ਕਾ ਅੰਤ ਲਖਾ ਨਹਿ ਕੇਹੁ॥

ਇਸ ਲਈ ਹੇ ਸੰਜੀਵਕ ! ਤੂੰ ਉਤਨਾ ਚਿਰ ਇੱਥੇ ਹੀ ਠਹਿਰ ਜਿਤਨਾਂ ਚਿਰ ਮੈਂ ਉੱਥੇ ਜਾਕੇ ਸਮਯ (ਮੌਕਾ) ਦੇਖ ਆਵਾਂ, ਫੇਰ ਤੈਨੂੰ ਲੈ ਚੱਲਾਂਗਾ॥

ਦਮਨਕ ਨੇ ਸੰਜੀਵਕ ਨੂੰ ਉੱਥੇ ਹੀ ਠਹਿਰਾ, ਆਪ ਪਿੰਗਲਕ ਦੇ ਪਾਸ ਜਾ, ਇਹ ਆਖਿਆ, ਹੇ ਸ੍ਵਾਮੀ! ਉਹ ਸਾਧਾਰਣ (ਆਮ) ਜੀਵ ਨਹੀਂ, ਉਹ ਤਾਂ ਭਗਵਾਨ

ਸ਼ਿਵਜੀ ਮਹਾਰਾਜ ਦਾ ਵਾਹਨ ਬੈਲ ਹੈ, ਮੈਂ ਉਸਨੂੰ ਪੁੱਛਿ-ਆ ਸੀ ਤੇ ਉਸਨੇ ਮੈਨੂੰ ਇਹ ਆਖਿਆ ਹੈ, ਕਿ ਸ਼ਿਵਜੀ ਮਹਾਰਾਜ ਨੇ ਪ੍ਰਸੰਨ ਹੋਕੇ ਇਹ ਜਮਨਾ ਦੇ ਕਿਨਾਰੇ ਦਾ ਬਨ ਘਾਸ ਚੁਗਣ ਲਈ ਮੈਨੂੰ ਦਿੱਤਾ ਹੈ, ਬਹੁਤ ਕੀ ਕਹਿਨਾ ਹੈ ਮੈਨੂੰ ਤਾਂ ਸ਼ਿਵਜੀ ਮਹਾਰਾਜ ਨੇ ਸੈਲ ਕਰਨ ਲਈ ਇਹ ਬਨ ਦੇ ਛੱਡਿਆ ਹੈ। ਪਿੰਗਲਕ ਡਰ ਕੇ ਬੋਲਿਆ, ਹਾਂ ਇਹ ਬਾਤ ਠੀਕ ਹੈ, ਮੈਂ ਹੁਣ ਸਮਝਿਆ ਜੋ ਦੇਵਤਾ ਦੀ ਕ੍ਰਿਪਾ ਬਿਨਾ ਘਾਸਖੋਰਾ ਜਾਨਵਰ ਏਸ ਜਿਹੇ ਡਰਾਉਣੇ ਬਨਵਿਖੇ ਇਸ ਪ੍ਰਕਾਰ ਗੱਜਦਾ ਬੇਖੌਫ ਹੋਇਆ ਕਦੇ ਰਹਿ ਸਕਦਾ ਹੈ। ਪਰ ਤੂੰ ਇਹ ਦੱਸ ਜੋ ਤੂੰ ਉਸਨੂੰ ਕੀ ਆਖਿਆ? ਦਮਨਕ ਬੋਲਿਆ ਹੇ ਭਗਵਨ! ਮੈਂ ਉਸਨੂੰ ਇਹ ਆਖਿਆ, ਹੇ ਭਾਈ, ਇਹ ਤਾਂ ਚੰਡਿਕਾ ਦੇ ਵਾਹਨ ਸ਼ੇਰ ਦਾ ਬਨ ਹੈ ਜੋ ਸਾਡਾ ਸ੍ਵਾਮੀ ਹੈ ਤੇ ਜਿਸਦਾ ਨਾਮ ਪਿੰਗ-ਲਕ ਹੈ, ਇਸਲਈ ਤੂੰ ਇਸ ਬਨਵਿਖੇ ਆਇਆ ਹੋਇਆ ਸਾਡਾ ਅਤਿਥੀ (ਪਰਾਹੁਣਾ) ਹੈਂ ਸੋ ਤੂੰ ਉਸਦੇ ਪਾਸ ਜਾ ਉਸ ਨੂੰ ਸਿਰ ਝੁਕਾ ਅਤੇ ਭਾਈ ਪੁਣੇ ਦੇ ਪ੍ਰੇਮ ਨੂੰ ਦਿਖਾ, ਇਕੱਠਾ ਹੀ ਖਾਣਾ ਪੀਣਾ ਕਰ, ਤੇ ਇਕੱਠਾ ਰਹਿਕੇ ਸਮੇਂ ਨੂੰ ਬਿਤਾ, ਤਦ ਤੈਨੂੰ ਸੁਖ ਹੋਵੇਗਾ। ਉਸਨੇ ਇਸ ਬਾਤ ਨੂੰ ਮੰਨ ਲਿਆ ਹੈ ਤੇ ਖੁਸ਼ੀ ਨਾਲ ਇਹ ਆਖਿਆ ਹੈ ਜੋ

ਤੂੰ ਆਪਣੇ ਸ੍ਵਾਮੀ ਕੋਲੋਂ ਅਭਯ ਦੱਖਣਾ ਦਿਵਾ ਦੇਵੀਂ।
ਅੱਗੇ ਆਪ ਮਾਲਕ ਹੋ, ਜੋ ਕਹੋ ਸੋ ਕਰਾਂ॥

ਇਸ ਬਾਤ ਨੂੰ ਸੁਣਕੇ ਪਿੰਗਲਕ ਬੋਲਿਆ, ਹੇ ਦਮਨਕ ਤੂੰ ਧੰਨ ਹੈਂ ਅਤੇ ਵਜ਼ੀਰਾਂ ਵਿੱਚੋਂ ਪੰਡਿਤ ਹੈਂ, ਕਿਉਂ ਜੋ ਤੂੰ ਤਾਂ ਉਸਨੂੰ ਮੇਰੇ ਦਿਲ ਦੀ ਗੱਲ ਆਖ ਦਿੱਤੀ ਹੈ ਅਤੇ ਮੈਂ ਤਾਂ ਉਸਨੂੰ ਅਭਯ ਦਾਨ ਦਿੱਤਾ, ਪਰ ਤੂੰ ਉਸ ਕੋਲੋਂ ਮੇਰੇ ਲਈ ਭੀ ਅਭੈ ਦਾਨ ਮੰਗਕੇ ਮੇਰੇ ਪਾਸ ਲੈ ਆ। ਵਾਹ ਵਾਹ! ਕਿਆ ਹੱਛਾ ਕਿਹਾ ਹੈ—

॥ ਦੋਹਰਾ ॥

ਦੋਸ ਕੁਟਿਲਤਾ ਰਹਿਤ ਜੋ ਹੈਂ ਪੁਰਖ ਬਲਵਾਨ।
ਐਸੇ ਮੰਤ੍ਰੀ ਰਾਜ ਦ੍ਰਿੜ੍ਹ ਕਰੇ ਹੈਂ ਥੰਮ ਸਮਾਨ॥
ਤੋੜ ਜੋੜ ਮੇਂ ਸਚਿਵਧੀ ਵੈਦ ਬੁਧ ਸੰਨਪਾਤ।
ਵਿਦਿਤਹੋਤ ਹੈ, ਸ੍ਵਾਸਥ ਮੇਂ ਸਬ ਪੰਡਿਤ ਕਹਲਾਤ॥

ਇਹ ਬਾਤ ਸੁਣ ਦਮਨਕ ਪ੍ਰਣਾਮ ਕਰਕੇ ਸੰਜੀਵਕ ਵੱਲ ਤੁਰ ਪਿਆ ਅਤੇ ਪ੍ਰਸੰਨ ਹੋਕੇ ਸੋਚਣ ਲੱਗਾ, ਵਾਹ ਵਾਹ! ਸਾਡਾ ਸ੍ਵਾਮੀ ਸਾਡੇ ਉੱਤੇ ਪ੍ਰਸੰਨ ਹੈ ਅਤੇ ਸਾਡੇ ਬਚਨਦੇ ਕਾਬੂ ਹੋਗਿਆਹੈ। ਇਸ ਲਈ ਮੇਰੇ ਜਿਹਾ ਹੋਰ ਕੌਣ ਹੈ? ਮੈਂ ਧੰਨ ਹਾਂ, ਮਹਾਤਮਾਂ ਨੇ ਠੀਕ ਕਿਹਾ ਹੈ—

॥ ਦੋਹਰਾ ॥

ਅੰਮ੍ਰਿਤ ਅਗਨੀ ਸਿਸਰ ਮੇਂ ਅੰਮ੍ਰਿਤ ਪ੍ਰੇਮਾਂ ਮੇਲ ।
ਰਾਜ ਮਾਨ ਅੰਮ੍ਰਿਤ ਅਹੇ ਭੋਜਨ ਦੂਧ ਅਪੇਲ॥

ਇਹ ਸੋਚ ਸੰਜੀਵਕ ਦੇ ਪਾਸ ਜਾ ਬੇਨਤੀ ਕਰਕੇ ਬੋਲਿਆ, ਹੇ ਮਿੱਤ੍ਰ! ਮੈਂ ਤੇਰੇ ਲਈ ਸ੍ਵਾਮੀ ਤੋਂ ਅਭੈਦਾਨ ਮੰਗਿਆ ਹੈ, ਸੋ ਹੁਣ ਤੂੰ ਬੇਖੌਫ ਹੋਕੇ ਚਲ,ਪ੍ਰੰਤੂ ਤੂੰ ਰਾਜੇ ਦੀ ਕ੍ਰਿਪਾਨੂੰ ਪਾਕੇਮੇਰੇਨਾਲ ਚੰਗਾ ਵਰਤਾਰਾ ਕਰੀਂ, ਅਤੇ ਹੰਕਾਰ ਵਿਖੇ ਆਕੇ ਸ੍ਵਤੰਤ੍ਰ ਨਾ ਬਣੀਂ ਅਰ ਮੈਂ ਭੀ ਤੇਰੀ ਸਲਾਹ ਨਾਲ ਵਜੀਰੀ ਨੂੰ ਪਾਕੇ ਰਾਜਦੇ ਕਾਰਜ ਨੂੰ ਚੰਗੀ ਤਰ੍ਹਾਂ ਚਲਾਵਾਂਗਾ। ਇਸ ਪ੍ਰਕਾਰ ਅਸੀਂ ਦੋਵੇਂ ਰਾਜ ਲੱਛਮੀ ਨੂੰ ਭੋਗਾਂਗੇ। ਇਸ ਪੁਰ ਕਿਹਾ ਬੀ ਹੈ-

॥ ਦੋਹਰਾ ॥

ਆਖੇਟਕ ਕੇ ਧਰਮ ਸੇ ਰਾਜ ਲੱਛ ਹਿਤ ਪਾਸ ॥
ਯਥਾ ਪ੍ਰੇਰਤ ਏਕ ਮ੍ਰਿਗ ਦੂਜਾ ਹਨ ਹੈ ਤਾਸ ॥

ਇਹ ਬਾਤ ਸੁਣਕੇ ਸੰਜੀਵਕ ਬੋਲਿਆ,ਹੇਭਾਈ! ਇਹ ਬਾਤ ਇੱਸੇਤਰ੍ਹਾਂ ਹੈ, ਸੋ ਜੋ ਤੂੰ ਆਖਿਆ ਮੈਂ ਉੱਸੇ ਤਰ੍ਹਾਂ ਕਰਾਂਗਾ । ਇਸੇ ਪ੍ਰਕਾਰ ਆਪਸ ਵਿਖੇ ਨਿਯਮ ਕਰ ਦਮਨਕ ਉਸਨੂੰ ਲੈਕੇ ਪਿੰਗਲਕ ਦੇ ਪਾਸ ਗਿਆ। ਅਤੇ ਬੋਲਿਆ ਹੇ ਪ੍ਰਭੂ ! ਇਸ ਸੰਜੀਵਕ ਨੂੰ ਮੈਂ ਆਪਦੇ

ਪਾਸ ਲੈ ਆਇਆ ਹਾਂ, ਹੁਣ ਆਪ ਮਾਲਕ ਹੋ। ਸੰਜੀਵਕ ਭੀ ਆਦਰ ਨਾਲ ਪ੍ਰਣਾਮ ਕਰਕੇ ਦੀਨ ਹੋਕੇ ਅੱਗੇ ਬੈਠ ਗਿਆ। ਪਿੰਗਲਕ ਨੇ ਭੀ ਬੈਲ ਦੇ ਉੱਪਰ ਬੜਾ ਮੋਟਾ ਫੈਲਿਆ ਹੋਇਆ ਨਖ ਰੂਪੀ ਵੱਜ੍ਰ ਨਾਲ ਅਲੰਕ੍ਰਿਤ ਸੱਜਾ ਪੰਜਾ ਰੱਖਕੇ ਆਦਰ ਨਾਲ ਆਖਿਆ, ਤੂੰ ਰਾਜੀ ਹੈਂ, ਪਰ ਅਜੇਹੇ ਨਿਰਜੀਵ ਬਨ ਵਿਖੇ ਕਿਸ ਪ੍ਰਕਾਰ ਆਇਆ ਹੈਂ?

ਇਸ ਬਚਨ ਨੂੰ ਸੁਣਕੇ ਉਸਨੇ ਭੀ ਆਪਣਾ ਸਾਰਾ ਹਾਲ ਸੁਣਾ ਦਿੱਤਾ ਜਿਸ ਪ੍ਰਕਾਰ ਵਰਧਮਾਨ ਸੇਠ ਨਾਲ ਵਿਛੋੜਾ ਹੋਇਆ ਸੀ। ਇਸ ਪ੍ਰਸੰਗ ਨੂੰ ਸੁਨ ਕੇ ਪਿੰਗ-ਲਕ ਨੇ ਬੜੇ ਸਤਕਾਰ ਨਾਲ ਇਹ ਆਖਿਆ "ਕੋਈ ਡਰ ਨਹੀਂ, ਮੇਰੀ ਭੁਜਾ ਰੂਪੀ ਪਿੰਜਰੇ ਨਾਲ ਰੱਖਿਆ ਹੋਇਆ ਹੈਂ ਅਤੇ ਹਰ ਦਿਨ ਮੇਰੇ ਪਾਸ ਰਹੁ ਕਿਉਂ ਜੋ ਇਹ ਬਨ ਬੜੇ ਡਰਾਉਣੇ ਤੇ ਭਯਾਨਕ ਜੀਵਾਂ ਨਾਲ ਭਰਿਆ ਹੋਇਆ ਹੈ, ਇਸ ਲਈ ਇਸ ਵਿਖੇ ਬੜੇ ਭਾਰੀ ਹਿੰਸਾ ਕਰਨ ਵਾਲੇ ਜੀਵ ਭੀ ਜਦ ਨਹੀਂ ਆ ਸਕਦੇ, ਤਦ ਘਾਸ ਖੋਰਿਆਂ ਦਾ ਆਉਣਾ ਕਿਵੇਂ ਹੋ ਸਕਦਾ ਹੈ" ਇਸ ਪ੍ਰਕਾਰ ਉਸਨੂੰ ਆਖ ਸਾਰੇ ਪਰਵਾਰ ਸਮੇਤ ਜਮਨਾਂ ਦੇ ਢੇਟ ਵਿਖੇ ਜਲ ਪਾਨ ਕਰਨ ਲਈ ਆਪਣੀ ਇੱਛਿਆ ਦੇ ਅਨੁਸਾਰ ਪਿੰਗਲਕ ਉਸ ਬਨ ਵਿਖੇ ਜਾ ਘੁਸਿਆ ਅਤੇ ਕਰਕਟ ਦਮਨਕ ਤੇ

ਸਾਰੇ ਰਾਜ ਦਾ ਭਾਰ ਰੱਖ ਕੇ ਸੰਜੀਵਕ ਨਾਲ ਸੁੰਦਰ ਗੋਸ਼ਟ ਦਾ ਆਨੰਦ ਅਨੁਭੌ ਕਰਨ ਲੱਗਾ ॥

## ਇੱਕ ਕ੍ਰਿਤੱਗਜ ਤੁਰਕ ਦੀ ਕਹਾਨੀ ॥

ਇਸ ਗੱਲ ਦਾ ਬੜਾ ਸ਼ੋਕ ਹੈ ਜੋ ਕਈ ਕੌਮਾਂ ਦੇ ਲੋਕ ਆਪੋਵਿੱਚ ਡਾਢਾ ਜੁੱਧ ਕਰਦੇ ਹਨ ਤੇ ਜਦ ਵੈਰੀਆਂ ਦੇ ਆਦਮੀ ਫੜ ਲੈਂਦੇ ਹਨ ਤਾਂ ਉਨ੍ਹਾਂ ਨੂੰ ਚੰਗੀ ਤਰ੍ਹਾਂ ਰੱਖਣ ਜਾਂ ਛੱਡਦੇਣ ਦੀ ਬੱਦਲ ਸਗੋਂ ਕੈਦ ਕਰ ਰੱਖਦੇ ਹਨ, ਜਾਂ ਗੋਲਿਆਂ ਵਾਕਰ ਵੇਚ ਦੇਂਦੇ ਹਨ। ਇਟਲੀ ਵਾਲਿਆਂ ਅਤੇ ਤੁਰਕਾਂ ਦਾ ਆਪੋ ਵਿੱਚ ਜਿਹਾ ਕੁ ਵੈਰ ਹੈ ਉਹ ਸਾਰੇ ਪਰਸਿੱਧ ਹੈ ॥

ਇੱਕ ਵਾਰੀ ਦੀ ਗੱਲ ਹੈ ਜੋ ਵੈਨਿਸ ਦੇ ਜਹਾਜ਼ ਵਾਲਿਆਂ ਨੇ ਬਹੁਤ ਸਾਰੇ ਤੁਰਕ ਬੰਨ੍ਹ ਲਏ, ਤੇ ਆਪਣੀ ਮੰਦੀ ਰੀਤ ਦੇ ਅਨੁਸਾਰ ਉਨ੍ਹਾਂ ਖੋਟੇ ਭਾਗਾਂ ਵਾਲਿਆਂ ਨੂੰ ਕਈਆਂ ਲੋਕਾਂ ਦੇ ਹੱਥ ਵੇਚ ਦਿੱਤਾ। ਇੱਕ ਤੁਰਕੀ ਗੁਲਾਮ ਹਾਮਦ ਇੱਕਸ਼ਾਹੂਕਾਰਦੇਘਰ ਦੇ ਸਾਮ੍ਹਣੇ ਰਹਿੰਦਾ ਸੀ ਤੇ ਉਸ ਸ਼ਾਹੂਕਾਰ ਦਾ ਇਕਲੌਂਤਾ ਪੁਤਰ ਸੀ ਜਿਸ ਦੀ ਬਾਰਾਂ ਵਰ੍ਹਿਆਂ ਦੀ ਉਮਰ ਸੀ। ਜਦੋਂ ਉਹ ਮੁੰਡਾ ਉਧਰੋਂ ਦੀ ਲੰਘਦਾ ਤਾਂ ਜਰੂਰ ਉਸ ਤੁਰਕ ਦੇ ਪਾਸ

ਖਲੋਕੇ ਉਸ ਵੱਲ ਚੰਗੀ ਤਰ੍ਹਾਂ ਤੱਕ ਕੇ ਜਾਂਦਾ। ਹਾਮਦ ਨੇ ਜਾਚਿਆ ਜੋ ਮੁੰਡੇ ਦਾ ਚਿਹਰਾ ਵੱਡਾ ਭਲੇ ਲੋਕਾਂ ਤੇ ਦਯਾਵਾਨਾਂ ਵਾਲਾ ਹੈ, ਉਹ ਭੀ ਸਦਾ ਉਸਨੂੰ ਸਲਾਮ ਕਰਦਾ ਤੇ ਉਸਨੂੰ ੇਖਕੇ ਆਪਣੀ ਪਰਸੰਨਤਾ ਪ੍ਰਗਟ ਕਰਦਾ ਸੀ। ਓੜਕ ਨੂੰ ਉਸ ਮੁੰਡੇ ਦਾ ਉਸ ਤੁਰਕ ਨਾਲ ਅਜਿਹਾ ਪਿਆਰ ਪੈ ਗਿਆ ਜੋ ਦਿਨ ਵਿੱਚ ਕਈ ਵੇਰ ਉਸਦੇ ਪਾਸ ਆਉਂਦਾ ਤੇ ਉਸਨੂੰ ਜਿੰਨਾਂ ਵੱਸ ਚੱਲਦਾ ਚੀਜਾਂ ਵਸਤਾਂ ਪੁਚਾਉਂਦਾ, ਜੇਹੜੀਆਂ ਉਹ ਸਮਝਦਾ ਜੋ ਓਹਦੇ ਕੰਮ ਆਉਣ ਵਾਲੀਆਂ ਹ ।

ਭਾਵੇਂ ਹਾਮਦ ਆਪਣੇ ਛੋਟੇ ਜਿਹੇ ਮਿੱਤ੍ਰ ਦੇ ਨਾਲ ਲਾਡ ਪਿਆਰ ਕਰਕੇ ਵੱਡਾ ਪਰਸੰਨ ਹੁੰਦਾ ਸਾ, ਪਰ ਮੁੰਡੇ ਨੂੰ ਇਹ ਵੀ ਨਜ਼ਰ ਆਉਂਦਾ ਸੀ ਜੋ ਕੇਈ ਵਾਰ ਉਹ ਤੁਰਕ ਡਾਢਾ ਉਦਾਸ ਜਾਪਦਾ ਅਤੇ ਜਾਂ ਕਦੀ ਮੁੰਡਾ ਚਾਣਚਕ ਜਾ ਨਿਕਲਦਾ ਤਾਂ ਉਸਦੇ ਹੰਜੂ ਕਿਰਦੇਵੇਖਦਾ ਭਾਵੇਂ ਉਹ ਬਤੇਰਾ ਲੁਕਾ ਭੀ ਕਰਦਾ ਸੀ। ਬਹੁਤ ਵੇਰੀ ਇਹ ਗੱਲ ਦੇਖਕੇ ਮੁੰਡੇ ਦਾ ਜੀ ਅਜਿਹਾ ਬੁਰਾ ਹੋਇਆ ਜੋ ਉਸਨੇ ਸਾਰੀ ਗੱਲ ਆਪਣੇ ਪਿਉ ਨਾਲ ਕਰ ਦਿੱਤੀ ਤੇ ਨਾਲੇ ਆਖਿਆ "ਜੇ ਤੁਹਾਡੀ ਸਮਰਥ ਹੈ ਤਾਂ ਮੇਰੇ ਨਮਾਣੇ ਹਾਮਦ ਦਾ ਦੁਖ ਦੂਰ ਕਰ ਦਿਓ"। ਪਿਉ ਨੂੰ

ਆਪਣਾ ਬੱਚਾ ਬਹੁਤ ਪਿਆਰਾ ਸੀ ਤੇ ਨਾਲੇ ਉਹ ਜਾਨ-
ਦਾ ਸੀ ਜ ਇਸਨੇ ਪੁੰਨ ਤੇ ਧਰਮ ਦੇ ਕਾਰਜ ਦੇ
ਸਿਵਾ ਕਦੀ ਕੋਈ ਗੱਲ ਨਾਸੀ ਕਹੀ, ਉਸਨੇ ਵਿਚਾਰਿਆ
ਜੋ ਉਸ ਤੁਰਕ ਨੂੰ ਆਪ ਮਿਲਕੇ ਗੱਲ ਕਰੀਏ। ਇਸ
ਲਈ ਉਹ ਸ਼ਾਹੂਕਾਰ ਦੂਜੇ ਦਿਨ ਆਪ ਤੁਰਕ ਪਾਸ
ਗਿਆ ਤੇ ਕੁਝ ਚਿਰ ਉਸਨੂੰ ਚੁਪਕੀਤਾ ਤਾੜਦਾ ਰਿਹਾ
ਅਤੇ ਉਸਦੇ ਮੂੰਹ ਪੁਰ ਸੁਸ਼ੀਲਤਾ ਤੇ ਇਮਾਨਦਾਰੀ
ਵਸਦੀ ਦੇਖਕੇ ਅਚਰਜ ਹੋਇਆ। ਓੜਕ ਉਸਨੂੰ
ਪੁੱਛਿਓ ਸੁ, ਭਈ ਤੂੰਹੇਂ ਹਾਮਦ ਹੈਂ ਜਿਸਨੂੰ ਮੇਰਾ ਪੁਤ੍ਰ
ਏਡਾ ਚਾਹੁੰਦਾ ਹੈ ਅਤੇ ਜਿਸਦੀ ਵਡਿਆਈ ਓਹਦੇ
ਕੋਲੋਂ ਮੈਂ ਸਦਾ ਸੁਣਦਾ ਹਾਂ ? ਤੁਰਕ ਨੇ ਉੱਤਰ ਦਿੱਤਾ
ਜੀ ਮੈਂ ਹੀ ਬੇਨਸੀਬ ਹਾਮਦ ਹਾਂ ਜਿਸਨੂੰ ਤੇਰ੍ਹਾਂ ਵਰ੍ਹੇ
ਕੈਦ ਹੋਇਆਂ ਆ ਲੱਗੇ ਹਨ ਤੇ ਇਸ ਕਾਲ ਵਿੱਚ
ਇੱਕ ਤੁਸਾਡਾ ਹੀ ਬੇਟਾ ਹੈ ਜਿਸ ਨੇ ਮੇਰੇ ਪੁਰ ਤਰਸ
ਖਾਧਾ ਹੈ, ਤੇ ਮੈਂ ਸੱਚ ਆਖਨਾ ਹਾਂ ਜੋ ਇਸ ਨਿਰਦਈ
ਦੇਸ ਵਿੱਚ ਇੱਕ ਉਹੀਓ ਪੁਰਖ ਹੈ ਜਿਸ ਨਾਲ ਮੇਰਾ
ਸਨੇਹ ਹੈ। ਮੈਂ ਦਿਨ ਰਾਤ ਪਰਮੇਸ਼ਰ ਅੱਗੇ ਪ੍ਰਾਰਥਨਾ
ਕਰਦਾ ਰਹਿੰਦਾ ਹਾਂ ਜੋ ਈਸ਼੍ਵਰ ਉਸਨੂੰ ਭਾਗ ਲਾਏ ਅਤੇ
ਮੇਰੇ ਵਰਗੀ ਬਿਪਤਾ ਥੀਂ ਬਚਾਈ ਰੱਖੇ ॥

ਸ਼ਾਹੂਕਾਰ ਬੋਲਿਆ, ਉਹ ਤੇਰਾ ਬੜਾ ਧੰਨਵਾਦ ਕਰਦਾ ਹੈ, ਭਾਵੇਂ ਅਜੇ ਤਾਂ ਉਸਨੂੰ ਕੋਈ ਡਰ ਦੀ ਗੱਲ ਨਹੀਂ ਪਰ ਤੂੰ ਮੈਨੂੰ ਦੱਸ ਜੋ ਮੈਂ ਤੇਰਾ ਕੀ ਸਵਾਰ ਸਕਦਾ ਹਾਂ ਕਿਉਂ ਜੋ ਮੈਂ ਉਪਕਾਰ ਕਰਨਾ ਚਾਹੁੰਦਾ ਹਾਂ ਤੇ ਮੇਰਾ ਪੁੱਤਰ ਕਹਿੰਦਾ ਹੈ ਜੋ ਤੂੰ ਸਦਾ ਸ਼ੋਕ ਤੇ ਚਿੰਤਾ ਵਿੱਚ ਡੁੱਬਿਆ ਰਹਿੰਦਾ ਹੈਂ। ਤੁਰਕ ਨੇ ਸੜਕੇ ਆਖਿਆ ਜੀ ਇਹ ਕੋਈ ਅਚੰਭੇ ਦੀ ਗੱਲ ਨਹੀਂ ਹੈ, ਜੋ ਮੈਂ ਜਿਸ ਤੋਂ ਸੁਤੰਤ੍ਰਤਾਈ ਖੱਸੀ ਗਈ ਹੈ, ਅੰਦਰੋਂ ਅੰਦਰ ਝੁਰਦਾ ਤੇ ਆਪਣੇ ਖੋਟੇ ਨਸੀਬਾਂ ਨੂੰ ਰੋਂਦਾ ਹਾਂ। ਵੈਨਸ ਦੇ ਸ਼ਾਹੂਕਾਰ ਨੇ ਪਰਤ ਕੇ ਕਿਹਾ ਜੋ ਭਈ ਸਾਡੀ ਕੌਮ ਦੇ ਭੀ ਤਾਂ ਹਜ਼ਾਰਾਂ ਹੀ ਮਨੁੱਖ ਤੁਸਾਂ ਬੇੜੀਆਂ ਪਾਕੇ ਰੱਖੇ ਹੋਏ ਹਨ। ਤੁਰਕ ਬੋਲਿਆ, ਮੈਂ ਆਪਣੇ ਦੇਸੀਆਂ ਦੇ ਕਸ ਪੁਣੇ ਦਾ ਅਜੇਹਾ ਹੀ ਜ਼ਿੰਮੇਵਾਰ ਨਹੀਂ ਜਿਹਾਕੁ ਤੁਸੀਂ ਆਪਣੇ ਲੋਕਾਂ ਦੀ ਅਨੀਤੀ ਦੇ ਨਹੀਂ ਹੋ। ਮੈਂ ਆਪਣੀ ਵੱਲੋਂ ਆਪਣੇ ਜਿਹੇ ਮਨੁੱਖ ਨੂੰ, ਕਦੀ ਭੀ ਗੁਲਾਮ ਬਣਾਉਣ ਦਾ ਪਾਪ ਨਹੀਂ ਕਮਾਇਆ ਤੇ ਨਾ ਕਿਸੇ ਵੈਨਿਸ ਬਾਸੀ ਦੀ ਦੌਲਤ ਮਾਇਆ ਖੋਹ ਖਿੰਜ ਕੇ ਆਪਣਾ ਘਰ ਭਰਿਆ ਹੈ, ਮੈਂ ਤਾਂ ਸਦਾ ਹੋਰਨਾਂ ਦੇ ਹੱਕਾਂ ਦਾ ਧਿਆਨ

ਰੱਖਦਾ ਵਿਹਾਹਾਂ ਤੇ ਇਸ ਕਾਰਣਹੀ ਹੁਣ ਮੈਂ ਬਾਹਲਾ ਹੀ ਦੁਖੀ ਹਾਂ। ਇੰਨਾਂ ਕਹਿੰਦਿਆਂ ਹੀ ਉਸਦੇ ਹੰਝੂ ਵਗ ਤੁਰੇ ਪਰ ਉੱਸੇ ਵੇਲੇ ਹੀ ਉਹ ਸੰਭਲ ਗਿਆ ਤੇ ਹੱਥ ਜੋੜੀ ਸਿਰ ਝੁਕਾ ਕੇ ਬੋਲਿਆ, ਪਰਮੇਸ਼੍ਵਰ ਦਯਾਲ ਹੈ ਤੇ ਮਨੁੱਖ ਨੂੰ ਉਸਦੀ ਆਗਯਾ ਪਾਲਣੀ ਚਾਹੀਦੀ ਹੈ॥

ਤੁਰਕਦਾ ਹੌਸਲਾ ਵੇਖਕੇ ਸ਼ਾਹੂਕਾਰ ਖ਼ੁਸ਼ ਹੋਇਆ ਅਤੇ ਬੋਲਿਆ, ਤੇਰੀ ਬਿਪਤਾ ਵੱਲੋਂ ਮੈਂ ਬੜਾ ਅਫ਼ਸੋਸ ਕਰਦਾ ਹਾਂ ਤੇ ਸ਼ਾਇਦ ਓਸਦਾ ਕੁਝ ਉਪਾ ਵੀ ਹੋ ਜਾਵੇ ਜੇ ਤੇਰੀ ਖਲਾਸੀ ਹੋ ਜਾਵੇ ਤਾਂ ਤੂੰ ਮੇਰੇ ਵਾਸਤੇ ਕੀ ਕਰੇਂਗਾ? ਤੁਰਕ ਨੇ ਉੱਤਰ ਦਿੱਤਾ ਮੈਂ ਕੀ ਕਰਾਂਗਾ? ਪਰਮੇਸ਼੍ਵਰ ਦੀ ਸੁਗੰਦ ਕਰਕੇ ਆਖਦਾ ਹਾਂ ਜੋ ਭਾਵੇਂ ਕਿਹੀ ਕਰੜੀ ਉਖਿਆਈ ਤੇ ਖਤਰਾ ਹੋਵੇ, ਜਿਸਥੋਂ ਮਨੁੱਖ ਖੌਫ ਖਾ ਜਾਵੇ, ਸਭ ਕੁਝ ਸਹ ਲਵਾਂਗਾ। ਸ਼ਾਹੂਕਾਰ ਨੇ ਮੁੜ ਆਖਿਆ, ਨਹੀਂ ਤੈਨੂੰ ਏਡਾ ਦੁਖ ਨਹੀਂ ਦੇਨਾ ਤੇਰੇ ਛੁਟਕਾਰੇ ਦੇ ਵਸੀਲੇ ਗਿਣੇ ਮਿਥੇ ਹੋਏ ਹਨ ਜੇ ਤੇਰਾ ਹੌਸਲਾ ਜਿਹਾਕੁ ਨਜ਼ਰ ਆਉਂਦਾ ਹੈ ਬਣਿਆ ਰਹੇਗਾ। ਹਾਮਦ ਨੇ ਕਾਹਲੀ ਨਾਲ ਪੁੱਛਿਆ, ਜੀ ਤੁਸੀ ਝਬਦੇ ਦੱਸੋ ਕੀ ਕੰਮ ਹੈ, ਮੇਰੇ ਸਾਹਮਣੇ ਭਾਵੇਂ ਕੇਹੀ ਭਯਾਣਕ ਮੌਤ ਵੀ ਖੜੀ ਕਰ ਦਿਓ ਤਾਂ ਭੀ ਮੈਂ

ਡਰਦਾ ਨਹੀਂ। ਸ਼ਾਹੂਕਾਰ ਨੇ ਉਸਦੀ ਗੱਲ ਟੁੱਕ ਕੇ ਆਖਿਆ ਸਹਜ ਕਰ ਕੋਈ ਜਾਣ ਨਾ ਲਵੇ, ਪਰ ਮੇਰੀ ਗੱਲ ਧਿਆਨ ਨਾਲ ਸੁਣੀਂ। ਏਸ ਸ਼ੈਹਰ ਵਿੱਚ ਇੱਕ ਮੇਰਾ ਸਿਰਵੱਢਵਾਂ ਵੈਰੀ ਰਹਿੰਦਾ ਹੈ ਜਿਸਨੇ ਮੇਰੇ ਨਾਲ ਇਜੇਹੀਆਂ ਅਨੀਤੀਆਂ ਕੀਤਆਂ ਹਨ ਜਿਨ੍ਹਾਂ ਕਰਕੇ ਮੇਰਾ ਕਾਲਜਾ ਸੜ ਲੱਥਾ ਹੈ। ਉਹ ਵੱਡਾ ਸੂਰਮਾ ਅਰ ਫਿੱਵਿਆ ਹੋਇਆ ਹੈ, ਤੇ ਮੈਂ ਮੰਨਨਾਂ ਜੋ ਉਸਦੀ ਬਹਾਦਰੀ ਤੇ ਬਲਕਾਰ ਦੇ ਕਾਰਣ ਮੈਂ ਅੱਜ ਤੀਕ ਬਦਲਾ ਲੈਣਥੀਂ ਰੁਕਿਆ ਰਿਹਾ ਹਾਂ। ਹੁਨ ਮੈਂ ਤੇਰੀ ਸ਼ਕਲ ਤੇ ਅਕਲ ਅਰ ਬਾਤਾਂ ਥੀਂ ਜਾਣਦਾ ਹਾਂ ਜੋ ਤੂੰ ਸੂਰਬੀਰ ਪ੍ਰਗਟ ਇਆ ਹੈਂ, ਲੈ ਇਹ ਕਟਾਰੀ ਲੈ, ਜਿਸ ਵੇਲੇ ਰਾਤ ਨੂੰ ਸ਼ੈਹਰ ਵਿੱਚ ਹਨੇਰ ਘੁਪ ਹੋ ਜਾਊਗਾ ਤਾਂ ਮੈਂ ਤੈਨੂੰ ਉਸ ਵੇਲੇ ਆਪ ਜਾਕੇ ਛੱਡ ਆਵਾਂਗਾ, ਜਿੱਥੋਂ ੂ ਮੇਰਾ ਬਦਲਾ ਸ਼ਤਾਬੀ ਨਾਲ ਲੈਕੇ ਮੁੜੇ ਆਉਂਦਿਆਂ ਸਾਰ ਹੀ ਖਲਾਸੀ ਪਾ ਲਵੇਂਗਾ॥

ਇਹ ਸੁਣਦਿਆਂ ਹੀ ਹਾਮਦ ਦੀਆਂ ਅੱਖਾਂ ਵਿੱਚ ਲੱਜ਼ਾ ਤੇ ਚੇਹਰੇ ਰ ਗੁੱਸਾ ਆ ਗਿਆ, ਤੇ ਮਾਰੇ ਕ੍ਰੋਧ ਦੇ ਉਸਦੇ ਮੂੰਹੋਂ ਗੱਲ ਨਿਕਲਨ ਦੀ ਸਮਰਥ ਨ ਰਹੀ। ਓੜਕ ਨੂੰ ਉਸਨੇ ਆਪਣੀਆਂ ਬਾਹਾਂ ਉਸਦੇ ਵੱਲ ਖਲੀਆਂ ਕਰ ਕੇ

ਪੁਕਾਰ ਕੀਤੀ। ਹੇ ਪਗੰਬਰ ਸਾਹਿਬ ! ਆਪਨੇ ਦੀਨਦਾਰਾਂ ਨੂੰ ਤੂੰ ਇਹੋ ਜਿਹੇ ਦੁਸ਼ਟਾਂ ਦਾ ਗੁਲਾਮ ਬਣਾ ਛੱਡਿਆਹੈ! ਜਾਹ ਓਇ ਭੈੜਿਆ ਕਿਰਾਨੀਆਂ ਸੁਨ ਛੱਡ, ਜੋ ਹਾਮਦ ਇਹੋ ਜੇਹੇ ਜੱਲਾਦਾਂ ਵਾਲੇ ਨੀਚ ਕੰਮ ਵੈਨਿਸ ਦੀ ਸਾਰੀ ਦੌਲਤ ਮਾਇਆ ਦੀ ਖਾਤਰ ਵੀ ਨਹੀਂ ਕਰਨ ਵਾਲਾ ਤੇ ਆਪਣੀ ਕੌਮ ਨੂੰ ਛੁਡਾਵਨ ਲਈ ਵੀ ਨਹੀਂ ਕਰਦਾ, ਇਹ ਸੋਹਿਲਾ ਸੁਨਕੇ ਸ਼ਾਹੂਕਾਰ ਕੁਝ ਬਹੁਤ ਸ਼ਮਿੰਦਾ ਹੋਇਆ ਅਤੇ ਸ਼ਰਮਿੰਦਗੀ ਨੂੰ ਛਿਪਾ ਕੇ ਕਹਿਨ ਲੱਗਾ ਭਈ ਅਫਸੋਸ ਹੈ ਜੋ ਮੈਂ ਤੈਨੂੰ ਗੁੱਸੇ ਕਰ ਦਿੱਤਾ ਹੈ, ਮੈਂ ਸਮਝਿਆ ਸਾ ਜੋ ਤੈਨੂੰ ਇਸ ਕੈਦ ਥੀਂ ਛੁਟਕਾਰਾ ਵਧੀਕ ਪਜਾਰਾ ਹੈ। ਮੁੜਦੀ ਵਾਰ ਫੇਰ ਆਖਿਓ ਸੂ ਹੱਛਾ ਕਲ੍ਹ ਤੀਕ ਮੇਰੀ ਗੱਲ ਹੋਰ ਸੋਚ, ਖਬਰੇ ਤੇਰੀ ਸਲਾਹ ਹੋ ਪਵੇ। ਹਾਮਦ ਨੇ ਇਸ ਗੱਲ ਨੂੰ ਅਜਿਹਾ ਭੈੜਾ ਸਮਝਿਆ ਜੋ ਉਸਨੂੰ ਕੋਈ ਉੱਤਰ ਨਾ ਦਿੱਤਾ ਅਰ ਸ਼ਾਹੂਕਾਰ ਚਲਿਆ ਗਿਆ॥

ਦੂਜੇ ਦਿਨ ਉਹ ਆਪਨੇ ਪੁੱਤ੍ਰ ਨੂੰ ਵੀ ਨਾਲ ਲੈ ਆਇਆ, ਅਰ ਵੱਡੀ ਨਰਮੀ ਨਾਲ ਹਾਮਦ ਨੂੰ ਬੁਲਾਯਾ, ਕੱਲ ਤਾਂ ਮੈਂ ਤੇਰੇ ਨਾਲ ਐਵੇਂ ਵਗਾਹਵੀਂ ਜੇਹੀ ਗੱਲ ਕੀਤੀ ਸੀ, ਜਿਸ ਕਰਕੇ ਤੂੰ ਠਠੰਬਰ ਗਿਓਂ; ਪਰ ਹੁਣ

ਉਹ ਆਪਣਾ ਮਤਲਬ ਤੈਨੂੰ ਤਰ੍ਹਾਂ ਨਾਲ ਸਮਝਾਉਨਾਹ
ਤੇ ਜਦ ਤੂੰ ਸਾਰੇ ਕਾਰਨ ਸੁਨ ਚੁਕੇਂਗਾ—ਹਾਮਦ ਨੇ ਉਸ
ਦੀ ਗੱਲ ਟੁਕਕੇ ਆਖਿਆ, ਕਿਰਾਨੀਆਂ ! ਹੁਣ ਤਾਂ
ਬਿਪਤਾ ਹੱਥੇ ਨੂੰ ਉਸਦੀਆਂ ਬੇੜੀਆ ਨਾਲੋਂ ਵੀ ਵਧੀਕ
ਦੁਖਦਾਈ ਗੱਲਾਂ ਕਹਿਨੀਆਂ ਬੱਸ ਕਰ। ਜੇ ਤੇਰੇ ਧਰਮ
ਵਿੱਚ ਇਹੋ ਜੇਹੇ ਕੰਮ ਕਰਨੇ ਰਵਾ ਹੋਣ, ਤਾਂ ੁ ਜਾਣ
ਛੱਡ ਜੋ ਹਰ ਮੁਸਲਮਾਨ ਵਾਸਤੇ ਇਹ ਕੰਮ ਮੰਦੇ ਤੇ
ਨਰਕ ਨੂੰ ਪੁਚਾਉਣ ਵਾਲੇ ਹਨ, ਸੋ ਏਸ ਕਾਰਣ ਹੁਣ
ਥੀਂ ਸਾਡੀ ਤੁਸਾਡੀ ਮੁਲਾਕਾਤ ਤੇ ਮਿਤ੍ਰਾਨਾ ਟੁੱਟਾ॥

ਸ਼ਾਹੂਕਾਰ ਨੇ ਦੌੜਕੇ ਹਾਮਦ ਨੂੰ ਗਲਵੱਕੜੀ ਪਾ
ਲਈ ਅਰ ਆਖਿਆ, ਨਾ ਭਾਇਈ ਸਗੋਂ ਹੁਣ ਥੋਂ ਅੱਗੇ
ਨਾਲੋਂ ਵਧਕੇ ਅਸੀ ਆਪੋ ਵਿੱਚ ਮਿਤ੍ਰ ਹੋਏ। ਹੇ ਦਯਾ-
ਵਾਨ ਪੁਰਸ਼ ਤੇਰੀ ਭਲਿਆਈ ਵੇਖ ਕੇ ਸਾਰੇ ਵੈਰੀ ਆਪੇ
ਹੀ ਅਧੀਨ ਹੋ ਜਾਂਦੇ ਹਨ। ਪਹਿਲੇ ਤਾਂ ਆਪਣੇ ਪੁੱਤ੍ਰ
ਦੇ ਮਿੱਤ੍ਰਾਨੇ ਦੇ ਕਾਰਣ ਮੇਰਾ ਜੀ ਤੇਰੀ ਬਿਪਤਾ
ਕੱਟਨ ਨੂੰ ਲੋਚਿਆ, ਪਰ ਜਿਸ ਵੇਲੇ ਮੈਂ ਤੈਨੂੰ
ਕੱਲ ਵੇਖਿਆ ਸੀ ਓਸ ਦਮ ਥੀਂ ਤੈਨੂੰ ਛੁਡਾਉਨ ਲਈ
ਪੱਕੀ ਨੀਤ ਕਰ ਲਈ ਸੀ, ਸੋ ਨਾਹਕ ਦੀ ਜੇੜ੍ਹੀ
ਪ੍ਰੀਛਿਆ ਤੇਰੀ ਕੀਤੀ ਹੈ ਉਹ ਤੂੰ ਛਿਮਾ ਕਰ ਦੇਹ, ਇਸੀ

ਬਾਤ ਕਰਕੇ ਮੇਰੇ ਮਨ ਨੂੰ ਤੂੰ ੋਰ ਛਾਉਣ ਲਗ ਾਪਆ ਹੈਂ। ਕਸਾਪੁਨੇ ਤੇ ਖੁਦਿਆਈ ਨੂੰ ਮੈਂ ਤੇਰੇ ਵਾਂਗਹੀ ਬੁਰਾ ਜਾਣਦਾ ਹਾਂ, ਹੇ ਭਲੇ ਪੁਰਸ਼! ਤੂੰ ਆਪਨੂੰ ਇਸੇਵੇਲੇ ਥੀਂ ਛੁਟਿਆ ਹੋਇਆ ਜਾਣ ਲੇ। ਮੈਂ ਤੇਰੇ ਬਦਲੇ ਦੀ ਰਕਮ ਭਰਚੁੱਕਾ ਹਾਂ,ਤੇ ਿਤੋ ਇਹ ਗੱਲ ਤੇਂ ਵੀ ਮੰਗਦਾ ਹਾਂ ਜੋ ਕਦੀ ਤੂੰ ਕਿਸੇ ਅਨਾਥ ਈਸਾਈਨੂੰ ਤੁਰਕਦੀ ਕੈਦ ਵਿੱਚ ਵੇਖੇਂ,ਤਾਂ ਦਯਾ ਕਰਕੇ ਵੇਨਿਸ ਦਾ ਧਯਾਨ ਕਰ ਲਵੀਂ॥

ਇਸ ਅੱਚਨਚੇਤ ਖਲਾਸੀ ਪਾਉਣ ਦੇ ਬਦਲੇ ਜਿਸ ਤਰ੍ਹਾਂ ਹਾਮਦ ਨੇ ਆਪਨੀ ਕ੍ਰਿਤਗਯਤਾ ( ਕੀਤੇ ਨੂੰ ਜਾਨਣਾਂ ) ਪ੍ਰਗਟ ਕੀਤੀ ਉਹ ਤਾਂ ਲਿਖਣ ਵਿੱਚ ਨਹੀਂ ਆ ਸਕਦੀ। ਉਸ ਸ਼ਾਹੂਕਾਰ ਨੇ ਹਾਮਦਨੂੰ ਛੁਡਾਕੇ ਇੱਕ ਜਹਾਜ ਉੱਤੇ ਚੜ੍ਹਾ ਦਿੱਤਾ ਜੇਹੜਾ ਯੂਨਾਨ ਦੇ ਕਿਸੇ ਟਾਪੂ ਵੱਲ ਜਾਨ ਵਾਲਾ ਸੀ ਤੇ ਉਸ ਪਾਸੋਂ ਵਿਦਿਆ ਹੋਨ ਵੇਲੇ ਜੋਰ ਧਿਗਾਨੇ ਉਸਨੂੰ ਰੁਪਈਆਂ ਦੀ ਇੱਕ ਥੇਲੀ ਵੀ ਖਰਚ ਵਾਸਤੇ ਦਿਤੀ। ਹਾਮਦ ਭੀ ਵਡੇ ਅਫ਼ਸੋਸ ਨਾਲ ਆਪਣੇ ਨਿੱਕੇ ਜਿਹੇ ਮਿੱਤ੍ਰ ਥੀਂ ਵਿਦਿਆ ਹੋਇਆ ਜਿਸ ਦੀ ਕਾਮਨਾ ਰਹਿਤ ਕਿਰਪਾ ਦੇ ਕਾਰਣ ਉਸਦਾ ਛੁਟਕਾਰਾ ਹੋਇਆ, ਉਸ ਨੂੰ ਜਫਾ ਪਾਕੇ ਡਾਢਾ ਰੁੰਨਾਂ ਤੇ ਸੌ ਸੌ ਅਸੀਸਾਂ ਦੇਂਦਾ ਤੁਰ ਗਿਆ॥

ਇਸ ਬਾਤ ਨੂੰ ਕੋਈ ਛੇ ਮਹੀਨੇ ਗੁਜ਼ਰੇ ਹੋਨਗੇ ਉਸ ਦਯਾਵਾਨ ਸ਼ਾਹੂਕਾਰ ਦੇ ਘਰ ਚਾਨ ਚੱਕ ਅੱਗ ਲੱਗ ਉੱਠੀ। ਪਰਭਾਤ ਦਾ ਵੇਲਾ ਸੀ ਜਿਸ ਵੇਲੇ ਨੀਂਦ ਡਾਢੀ ਗਾਹੜੀ ਹੁੰਦੀ ਹੈ ਤੇ ਘਰ ਵਾਲਿਆਂ ਨੂੰ ਮੂਲੋਂ ਖਬਰ ਨਾ ਹੋਈ, ਤਾਹੀਓਂ ਜੋ ਸਾਰਾਘਰ ਬਲ ਉੱਠਿਆ। ਡਰੇਹੋਏ ਨੌਕਰਾਂ ਨੂੰ ਮਸਾਂ ਸ਼ਾਹੂਕਾਰ ਨੂੰ ਜਗਾਉਣ ਦਾ ਤੇ ਸ਼ਤਾਬੀ ਨਾਲ ਹੇਠਾਂ ਉਤਾਰਨਦਾ ਔਸਰ ਮਿਲਿਆ, ਤੇ ਅਜੇ ਹੇਠ ਪੈਰ ਹੀ ਪਾਇਆ ਸੀ ਜਾਂ ਪੌੜੀਆਂ ਜਿਨ੍ਹਾਂ ਨੂੰ ਅੱਗਲੱਗੀ ਹੋਈ ਸੀ ਘੂੰ ਕਰਦੀਆਂ ਆ ਪਈਆਂ॥

ਭਾਵੇਂ ਪਲ ਦਾ ਪਲ ਆਪਣੇ ਬਚ ਜਾਨ ਦੀ ਸ਼ਾਹੂਕਾਰ ਨੇ ਖੁਸ਼ੀ ਮਨਾਈ, ਪਰ ਜਦ ਉਸਨੂੰ ਝਬਦੇ ਹੀ ਪਤਾ ਲੱਗਾ ਜੋਉਸਦਾਇਕਲੌਤਾ ਪੁੱਤ੍ਰ ਜੇਹੜਾਉੱਪਰਲੀ ਮੰਜਲ ਉੱਤੇ ਸੁੱਤਾ ਹੋਇਆਸੀ, ਰੌਲੇ ਵਿੱਚ ਉਸਦੀ ਕਿਸੇ ਵੀ ਸਾਰ ਨਹੀਂ ਲੀਤੀ ਤੇ ਉਹ ਅਜੇ ਵੀ ਅੱਗ ਵਿੱਚ ਹੀ ਹੈ, ਤਾਂ ਸ਼ਾਹੂਕਾਰ ਮਾਰੇ ਚਿੰਤਾ ਤੇ ਦੁਖ ਦੇ ਮਰਨਹਾਕਾ ਹੋ ਗਿਆ, ਉਹ ਅੱਗ ਵਿੱਚ ਵੜਜਾਂਦਾ ਪਰ ਨੌਕਰਾਂ ਨੇ ਫੜ ਲਿਆ। ਉਸਨੇ ਬਿਆਕੁਲ ਹੋਕੇ ਪੁਕਾਰਿਆ, ਜੋ ਕੋਈ ਆਪਣੀ ਜਿੰਦ ਹੀਲ ਕੇ ਮੇਰੇ ਬੱਚੇ ਨੂੰ ਅੱਗ ਵਿੱਚੋਂ ਕੱਢ ਲਿਆਵੇ ਉਸਨੂੰ ਮੈਂ ਆਪਣਾ ਅੱਧਾ ਧਨ ਪਦਾਰਥ ਦੇ

ਦੇਵਾਂਗਾ। ਸ਼ਾਹੂਕਾਰ ਵੱਡਾ ਮਾਲਦਾਰ ਸੀ, ਇਸ ਕਾਰਣ ਉਸਦੀ ਗੱਲ ਸੁਣਕੇ ਕਈ ਪੌੜਸਾਂਗਾਂ ਖਲੀਆਂ ਹੋ ਗਈਆਂ ਤੇ ਕਿਤਨੇ ਦਿਲਵਾਲੇ ਲੋਕ ਧਨ ਦੇ ਲਾਲਚ ਕਰਕੇ ਤਿਆਰ ਹੋ ਪਏ; ਪਰ ਅੱਗਦੇ ਭੜਮਚਿਆਂ ਅਤੇ ਸੜ ਸੜਕੇ ਡਿਗਦੀਆਂ ਬਾਵਾਂ ਥੀਂ ਡਰਦੇ ਉਸ ਮੁਹਿੰਮ ਥੀਂ ਹਟ ਗਏ ਤੇ ਉਹ ਕਰਮ ਹੀਨ ਨੀਂਗਰ ਜੇਹੜਾ ਹੁਣ ਬਨੇਰੇ ਪਾਸ ਆਕੇ ਬਾਂਹਾਂ ਖੜੀਆਂ ਕਰਕੇ ਪੁਕਾਰ ਰਿਹਾ ਸੀ, ਜੋ ਕੋਈ ਮੈਨੂੰ ਬਚਾ ਲਵੇ ਇਉਂ ਮਲੂਮ ਹੁੰਦਾ ਸਾ ਜੋ ਇਹ ਜਰੂਰ ਸੜ ਮਰੇਗਾ॥

ਮੰਦਭਾਗੀ ਬਾਪ ਨੂੰ ਹੁਣ ਕੁਝ ਨ ਸੁੱਝਦਾ ਸੀ ਅਤੇ ਬੇਸੁਰਤ ਹੋਕੇ ਬੈਠ ਗਿਆ। ਇਸ ਸੰਕਟ ਦੇ ਸਮੇਂ ਇੱਕ ਆਦਮੀ ਭੀੜ ਚੀਰ ਕੇ ਅੰਦਰ ਘੁਸ ਗਿਆ ਅਤੇ ਸਭਨਾਂ ਥੀਂ ਲੰਮੀ ਪੌੜਸਾਂਗ ਲਾਕੇ ਵਾਹੋ ਦਾਹੀ ਉੱਪਰ ਜਾ ਚੜ੍ਹਿਆ। ਲੋਕਾਂ ਇਹ ਜਾਚ ਕੀਤੀ ਜੋ ਇਹ ਜਾਂ ਤਾਂ ਕੰਮ ਫਤੇ ਕਰ ਲਊ ਜਾਂ ਵਿੱਚ ਸੜ ਮਰੂ, ਪਰ ਖਾਲੀ ਮੁੜਨ ਵਾਲਾ ਨਹੀਂ। ਉਹ ਝੱਟ ਨਜਰੋਂ ਗੈਬ ਹੋਗਿਆ ਤੇ ਓਹਦੇ ਮਗਰੋਂ ਹੀ ਧੂੰਏਂ ਦਾ ਗੁਬਾਰ ਉੱਠਿਆ ਨਾਲ ਹੀ ਅੱਗ ਦਾ ਲਾਂਬਾ ਨਿਕਲਿਆ ਜਿਸ ਥੀਂ ਲੋਕਾਂ ਸਮਝਿਆ ਕਿ ਬੀਤ ਗਿਆ। ਤਾਹੀਓਂ ਜੋ ਓਹ ਮੁੰਡੇਨੂੰ ਕੁੱਛੜ

ਝੁੱਕੀ ਉਤਰਦਾ ਆਉਂਦਾ ਨਜ਼ਰੀਂ ਪਿਆ । ਸਭਨਾਂ ਪਾਸਿਆਂ ਥੀਂ ਵਾਹ ਵਾਹ ਹੋਣ ਲੱਗ ਪਈ, ਪਰ ਮੁੰਡੇ ਦੇ ਪਿਤਾ ਦੇ ਦਿਲ ਨੂੰ ਜੋ ਉਸ ਵੇਲੇ ਖੁਸ਼ੀ ਹੋਈ ਉਹ ਕਹਿਣ ਥੀਂ ਬਾਹਰ ਹੈ ॥

ਜਦ ਪੁੱਤ੍ਰ ਨੂੰ ਮਿਲਕੇ ਉਸ ਦੇ ਮਨ ਦਾ ਉਬਾਲ ਮੱਠਾ ਹੋਇਆ, ਤਾਂ ਉਸਨੇ ਪੁੱਛਿਆ ਭਈ ਏਸਦੀ ਜਿੰਦ ਬਚਾਉਣੇ ਵਾਲਾ ਕੇਹੜਾ ਹੈ ? ਲੋਕਾਂ ਨੇ ਇੱਕ ਸੋਹਣਾ ਗਭਰੂ ਉੱਚਾ ਲੰਮਾ ਮਾੜੇ ਜੇਹੇ ਕੱਪੜੇ ਪਾਏ ਹੋਏ ਸਾਮ੍ਹਣੇ ਕਰ ਦਿੱਤਾ, ਪਰ ਉਸਦਾ ਚੇਹਰਾ ਤੇ ਕੱਪੜੇ ਧੂੰਏਂ ਤੇ ਸੁਆਹ ਨਾਲ ਲੇਥੜ ਪੇਥੜ ਹੋਣ ਕਰਕੇ ਉਹ ਪਛਾਤਾ ਨਾ ਗਿਆ। ਸ਼ਾਹੂਕਾਰ ਨੇ ਉਸਨੂੰ ਵੱਡੇ ਆਦਰ ਨਾਲ ਬੁਲਾਇਆ ਤੇ ਇੱਕ ਮੋਹਰਾਂ ਦੀ ਥੈਲੀ ਦੇਕੇ ਆਖਿਆ ਜੋ ਹਾਲੀ ਤਾਂ ਇਹ ਲੈ ਅਤੇ ਕੱਲ ਸਾਰਾ ਇਨਾਮ ਮਿਲ ਜਾਊ। ਉਸ ਮਨੁੱਖ ਨੇ ਉੱਤਰ ਦਿੱਤਾ, ਹੇ ਉਦਾਰ ਸ਼ਾਹੂਕਾਰ! ਮੈਂ ਇਹ ਕੰਮ ਧਨ ਦੇ ਲਾਲਚ ਵਾਸਤੇ ਨਹੀਂ ਕੀਤਾ। ਸ਼ਾਹੂਕਾਰ ਬੋਲ ਉਠਿਆ, ਹੇ ਦਯਾਲੂ ਪਰਮੇਸ਼ਰ ! ਇਹ ਅਵਾਜ ਤਾਂ ਮੈਂ ਪਛਾਣਦਾ ਹਾਂ, ਹੋਵੇ ਨਾ....ਪੁੱਤ੍ਰ ਨੇ ਸਹਾਇਕ ਨੂੰ ਦੌੜਕੇ ਜੱਫੀ ਪਾ ਕੇ ਆਖਿਆ ਠੀਕ ਹੈ ਇਹ ਤਾਂ ਮੇਰਾ ਹਾਮਦ ਹੈ ॥

ਉਨ੍ਹਾਂਦੇ ਸਾਮ੍ਹਨੇ ਹਾਮਦਹੀ ਖੜਾ ਸੀ ਅਤੇ ਓਹੀਓ ਕੱਪੜੇ ਪਏ ਹਏ ਸਨ ਜਿਨ੍ਹਾਂ ਨਾਲ ਛੀ ਮਹੀਨੇ ਪਹਿਲੇ ਓਸਦੀ ਗੁਲਾਮੀਦੀ ਬਿਪਤਾ ਥੀਂ ਸ਼ਾਹੁਕਾਰ ਦੀ ਉਦਾਰਤਾ ਦੇ ਕਾਰਣ ਓਸਦਾ ਛੁਟਕਾਰਾ ਹੋਇਆ ਸੀ। ਸ਼ਹੂਕਾਰ ਨੂੰ ਅਚੰਬਾ ਲੱਗਾ ਅਤੇ ਹਾਮਦ ਦਾ ਵੱਡਾ ਹਸਾਨ ਮੰਨਿਆ, ਪਰ ਉੱਥੇ ਉਨ੍ਹਾਂ ਦੇ ਪਾਸ ਇਰਦ ਗਿਰਦ ਬਹੁਤ ਮਨੁੱਖ ਸਨ, ਇਸ ਕਾਰਣ ਓਸ ਨੇ ਹਾਮਦ ਨੂੰ ਕਿਸੇ ਆਪਣੇ ਮਿਤ੍ਰਦੇ ਘਰ ਲੈ ਆਂਦਾ ਅਤੇ ਜਦ ਉਹ ਅਕੱਲੇ ਹੋਏ ਤਾਂ ਸ਼ਾਹੂਕਾਰ ਨੇ ਹਾਮਦਨੂੰ ਘੁੱਟਕੇ ਗਲ ਨਾਲ ਲਾ ਲਿਆਤੇ ਪੁੱਛਣ ਲੱਗਾ ਤੂੰ ਫੇਰ ਕੀਕੁਰ ਇੱਥੇ ਬੱਧਾ ਰਿਹੋਂ? ਨਾਲ ਗਿਲਾ ਕੀਤੋਸੁ ਜੋ ਤੈਂ ਮੈਨੂੰ ਖਬਰ ਕਿਉਂ ਨਹੀਂ ਕੀਤੀ ॥

ਹਾਮਦ ਨੇ ਉੱਤਰ ਦਿੱਤਾ, ਮੈਂ ਪਰਮੇਸ਼ਰ ਦਾ ਧੰਨਵਾਦ ਕਰਦਾ ਹਾਂ ਜੋ ਇਸ ਦੇ ਸਬੱਬ ਮੈਨੂੰ ਤੁਹਾਡੇ ਪਾਸ ਪ੍ਰਗਟ ਕਰਨਦਾਮੌਕਾ ਮਿਲਗਿਆ ਜੋ ਮੈਂ ਤੁਹਾਡੀ ਉਦਾਰਤਾ ਦਾ ਪਾਤ੍ਰ ਸਾਂ, ਅਤੇ ਇਸ ਪਿਆਰੇ ਨੀਂਗਰ ਦੀ ਜਾਨ ਬਚਾਉਨ ਦਾ, ਜਿਸ ਨੂੰ ਮੈਂ ਆਪਣੀ ਜਿੰਦ ਨਾਲੋਂ ਹਜਾਰ ਗੁਣਾਂ ਚੰਗੀ ਸਮਝਦਾ ਸਾਂ ਪਰ ਹੁਣ ਵੇਲਾ ਆ ਗਿਆ ਹੈ ਜੋ ਮੈਂ ਆਪਣੇ ਸਹਾਇਕ ਨੂੰ ਸਿਰ ਬੀਤੀ ਦੱਸਾਂ, ਸੋ ਤੁਸੀ ਸੁਣੋਂ। ਜਦ ਮੈਨੂੰ ਤੁਹਾਡੇ ਜਹਾਜ਼ ਵਾਲੇ ਬੰਨ੍ਹ

ਲਿਆਏ ਸਨ ਤਦ ਮੇਰਾ ਪਿਤਾ ਵੀ ਬੱਧਾ ਗਿਆ ਸੀ ਮੈਂ ਓਸੇ ਦੀ ਕਿਸਮਤ ਨੂੰ ਰੋਇਆ ਕਰਦਾ ਸਾਂ। ਜਦ ਤੁਹਾ ਏਵੇ ਦੇ ਏਜੂ ਕਿਰਦੇ ਸਨ, ਅਤੇ ਜਦ ਤੁਸਾਂ ਕਿਰਪਾ ਕਰਕੇ ਮੇਰੀ ਬੰਦ ਖਲਾਸੀ ਕਰਾਈ ਸੀ ਤਦ ਮੈਂ ਓਸ ਈਸਾਈ ਕੋਲ ਨੱਸਾ ਗਿਆ ਜਿਸ ਨੇ ਮੇਰੇ ਪਿਤਾ ਨੂੰ ਮੁੱਲ ਲਿਆ ਹੋਇਆ ਸੀ ਓਸ ਪਾਸ ਮੈਂ ਬੇਨਤੀ ਕੀਤੀ ਜੋ ਮੈਂ ਤਕੜਾ ਅਰ ਚਲਾਕ ਹਾਂ, ਅਤੇ ਮੇਰਾ ਪਿਉ ਬੁੱਢਾ ਨਾਲੇ ਕਮਜੋਰ ਹੈ ਅਤੇ ਨਾਲਹੀ ਰੁਪਏਜੇਹੜੇ ਤੁਸਾਂ ਮੈਨੂੰ ਦਾਨ ਕੀਤੇ ਸੇ ਮੈਂ ਓਸਦੇ ਅੱਗੇ ਰੱਖ ਦਿੱਤੇ। ਗੱਲ ਕੀ ਮੈਂ ਉਸ ਨੂੰ ਮਨਾ ਲਿਆ ਤੇ ਆਪਣੀ ਥਾਂ ਉੱਸੇ ਜਹਾਜ ਪੁਰ ਆਪਨੇ ਪਿਤਾ ਨੂੰ ਚੜ੍ਹਾ ਕੇ, ਜੇਹੜਾ ਮੇਰੇ ਵਾਸਤੇ ਤੁਸਾਂ ਮਿਥਿਆ ਸੀ, ਘਰ ਭੇਜ ਦਿੱਤਾ ਅਤੇ ਉਸ ਨੂੰ ਖਬਰ ਭੀ ਨ ਕੀਤੀ ਜੋ ਕਿਸ ਤਰ੍ਹਾਂ ਉਸਦੀ ਖਲਾਸੀ ਕਰਾਈ ਸੀ ਉਸ ਵੇਲੇ ਥੀਂ ਮੈਂ ਇੱਥੇ ਪਿਉ ਦੇ ਕਾਰਣ ਤੇ ਕ੍ਰਿਤਗਜਤਾ ਦਾ ਭਾਰ ਉਤਾਰਨ ਲਈ ਬਿਨਾ ਦੰਮਾਂ ਗੁਲਾਮ ਬੈਠਾ ਹੋਇਆ ਹਾਂ॥

ਜਦ ਹਾਮਦ ਨੇ ਆਪਣਾ ਬ੍ਰਿਤਾਂਤ ਇਸ ਪ੍ਰਕਾਰ ਸੁਨਾ ਦਿੱਤਾ ਤਾਂ ਸ਼ਾਹਕਾਰ ਨੂੰ ਓਸ ਦੀ ਧਰਮ ਵਾਲੀ ਉੱਚੀ ਬ੍ਰਿਤਿ ਵੇਖਕੇ ਬਾਹਲਾ ਅਚੰਭਾ ਹੋਇਆ ਅਤੇ ਉਸ

ਦਾ ਵਡਿਆਈ ਤੇ ਧੰਨਵਾਦ ਕਰਕੇ ਉਸ ਨੂੰ ਜ਼ੋਰ ਲਾਕੇ ਆਖਿਆ ਜੋ ਮੇਰਾ ਅੱਧਾ ਧਨ ਲੈ ਲੈ ਅਤੇ ਰਹਿੰਦੀ ਉਮਰਾ ਇੱਥੇ ਹੀ ਗੁਜ਼ਾਰ। ਹਾਮਦ ਨੇ ਇਸ ਗੱਲ ਨੂੰ ਨਾ ਮੰਨਿਆਂ ਅਤੇ ਆਪਣੇ ਮਿੱਤ੍ਰ ਨੂੰ ਆਖਿਆ ਜੋ ਕੁਝ ਮੈਂ ਕੀਤਾ ਹੈ ਸੋ ਕ੍ਰਿਤਗਯਤਾ ਤੇ ਮਿੱਤ੍ਰਾਨੇ ਦਾ ਹੱਕ ਅਦਾ ਕਰਨ ਲਈ ਕੀਤਾ ਹੈ, ਤੁਸੀ ਮੇਰੇ ਦਯਾਵਾਨ ਦਾਤੇ ਸੇ, ਤੁਸੀ ਮੇਰੀ ਜਾਨ ਮੰਗਦੇ ਤਾਂ ਹਾਜ਼ਰ ਕਰਦਾ ਤੇ ਜੇ ਤੁਹਾਡੀ ਸੇਵਾ ਵਿੱਚ ਜਾਨ ਜਾਂਦੀ ਤਾਂ ਮੈਂ ਸਕਾਰਥ ਹੋਈ ਸਮਝਦਾ। ਪਰ ਈਸ਼੍ਵਰ ਦੀ ਹੋਰ ਇੱਛਾ ਸੀ, ਤੇ ਮੈਨੂੰ ਇਸ ਤੋਂ ਵਧੀਕ ਹੋਰ ਕੀ ਚਾਹੀਦਾ ਸੀ ਜੋ ਮੈਂ ਇੱਕ ਤਾਂ ਕ੍ਰਿਤਘਨ ਨਹੀਂ ਨਿਕਲਿਆ, ਤੇ ਦੂਜ ਤੁਹਾਡੇ ਆਨੰਦ ਤੇ ਸੁਖ ਨੂੰ ਕਾਇਮ ਰੱਖਣ ਵਿੱਚ ਸਹਾਇਕ ਹੋਇਆ ਹਾਂ॥

ਭਾਵੇਂ ਹਾਮਦ ਨੇ ਆਪਣੀ ਕਰਨੀ ਘਟਾਕੇ ਹੀ ਦੱਸੀ ਪਰ ਤਾਂ ਵੀ ਸ਼ਾਹੂਕਾਰ ਨੇ ਉਸਦੇ ਕੀਤੇ ਨੂੰ, ਜਿੱਥੇ ਤੀਕ ਵਾਹ ਲੱਗੀ, ਚੰਗੀ ਤਰ੍ਹਾਂ ਜਾਤਾ। ਸ਼ਾਹੂਕਾਰ ਨੇ ਮੁੜ ਦੂਜੀ ਵਾਰੀ ਹਾਮਦ ਦੇ ਛੁਡਾਉਨ ਲਈ ਰੁਪਯਾ ਖਰਚ ਕੀਤਾ ਤੇ ਉਸਨੂੰ ਘਰ ਪੁਚਾਨ ਲਈ ਇੱਕ ਜਹਾਜ਼ ਭਾੜੇ ਕਰ ਲਿਆ ਤੇ ਉਸ ਨੇ ਨਾਲੇ ਉਸਦੇ ਪੁੱਤ੍ਰ ਨੇ ਗਲ

ਮਿਲਕੇ ਬੜਾ ਪਿਆਰ ਕੀਤਾ ਅਤੇ ਕ੍ਰਿਤਗਯਤਾ ਨਾਲ ਆਪਣੀ ਵੱਲੋਂ ਜਦਾ ਲਈ ਵਿਦਿਆ ਕੀਤਾ॥

ਹਾਮਦ ਨੂੰ ਗਿਆਂ ਕਈ ਵਰ੍ਹੇ ਗੁਜਰ ਚੁੱਕੇ ਸਨ, ਪਰ ਮੁੜ ਨਾਤਾਂ ਕਦੀ ਉਹ ਮਿਲਿਆ ਤੇ ਨਾ ਹੀ ਉਸਦੀ ਕੋਈ ਖਬਰ ਸੁਰਤ ਆਈ। ਇੰਨੇ ਵਿੱਚ ਸ਼ਾਹੂਕਾਰ ਦਾ ਬੇਟਾ ਜੁਆਨ ਗਭਰੂ ਹੋਗਿਆ ਅਤੇ ਓਸ ਵਿੱਚ ਬਹੁਤੇ ਚੰਗੇ ਗੁਣ ਅਤੇ ਮਿੱਠਾ ਸੁਭਾ ਹੋਣ ਦੇ ਕਾਰਣ ਉਹ ਸਭਨਾਂ ਨੂੰ ਪਿਆਰਾ ਲਗਦਾ ਸੀ॥

ਇਨ੍ਹਾਂ ਦਿਨਾਂ ਵਿੱਚ ਵਿਹਾਰਕਾਰਦੇ ਕਾਰਣ ਦੋਹਾਂ ਪਿਉ ਪੁੱਤ੍ਰਾਂ ਨੂੰ ਕਿਸੇ ਨੇੜੇ ਦੇ ਬੰਦ੍ਰਗਾਹ ਵੱਲ ਜਾਨ ਦੀ ਲੋੜ ਪੈਗਈ, ਅਤੇ ਉਨ੍ਹਾਂ ਸਮਝਿਆ ਜੋ ਸਮੁੰਦ੍ਰੋ ਸਮੁੰਦ੍ਰ ਜਾਣਾ ਸੌਖਾਹੋਊ। ਇਸਕਾਰਨ ਉਹ ਚੰਗੇ ਪਾਸੇਦੀ ਹਵਾ ਵੇਖਕੇ ਜਹਾਜ ਵਿੱਚ ਤੁਰ ਪਏ ਪਰ ਥੋੜੀ ਹੀ ਦੂਰ ਗਏ ਹੋਣਗੇ ਜੋ ਇੱਕਤੁਰਕੀ ਜਹਾਜ ਉਨ੍ਹਾਂ ਦੀਵੱਲਵੱਗੋ ਤੱਗਾ ਦੌੜਿਆ ਆਉਂਦਾ ਨਜਰੀਂ ਪਿਆ ਅਤੇ ਉਨ੍ਹਾਂਦੇ ਜਹਾਜ ਕੋਲੋਂ ਤੇਜ ਦੌੜਨ ਦੇ ਸਬੱਬ ਇਨ੍ਹਾਂ ਸਮਝਿਆ ਜੋ ਹੁਣ ਬਚ ਕੇ ਨਿਕਲ ਜਾਨਾਂ ਹੋ ਨਹੀਂ ਸਕਦਾ। ਵੈਨਿਸ ਵਾਲੇ ਜਹਾਜ ਦੇ ਲੋਕ ਤਾਂ ਘਾਬਰ ਗਏ ਅਤੇ ਅਗੇਤ੍ਰੋਂ ਹੀ ਡਰ ਨਾਲ ਆਪਣਾ ਆਪ ਛੱਡ ਬੈਠੇ, ਪਰ ਸ਼ਾਹੂਕਾਰ ਦੇ

ਬੇਟੇ ਨੇ ਤਲਵਾਰ ਖਿੱਚਕੇ ਆਪਣੇ ਸੰਗੀਆਂ ਨੂੰ ਕਾਇਰ ਕਹਿਕੇ ਸ਼ਰਮਿੰਦਿਆਂ ਕੀਤਾ ਤੇ ਦਿਲਾਸਾ ਦੇਕੇ ਜੁੱਧ ਲਈ ਤਿਆਰ ਕਰ ਦਿੱਤਾ, ਅਤੇ ਸਾਰੇ ਮਰਨ ਮਾਰਨ ਲਈ ਲੱਕ ਬੰਨ੍ਹ ਬੈਠੇ। ਤੁਰਕੀ ਜਹਾਜ਼ ਚੁਪ ਚੁਪਾਤਾ ਨੇੜੇ ਆ ਗਿਆ, ਪਰ ਇੱਕੋ ਪਲ ਵਿੱਚ ਤੋਪਾਂ ਦਾ ਡਾਢਾ ਸ਼ਬਦ ਹੋਇਆ ਤੇ ਧੂੰਏਂ ਵਿੱਚ ਅੱਗ ਦੇ ਲਾਂਬੇ ਬੀ ਹੌਲੇ ਹੋਏ ਨਜ਼ਰੀਂ ਆਏ। ਤਿੰਨ ਵਾਰੀ ਤੁਰਕ ਹੱਲੇਕਰਕੇਸ਼ਾਹੂਕਾਰ ਵਾਲੇ ਜਹਾਜ਼ ਉੱਪਰ ਛਾਲਾਂ ਮਾਰ ਪਏ, ਪਰ ਉੱਨੀ ਹੀ ਵਾਰੀ ਸ਼ਾਹੂਕਾਰ ਦੇ ਬੇਟੇ ਦੇ ਬਲ ਕਰਕੇ ਜਾਤ੍ਰੀਆਂ ਨੇ ਤੁਰਕਾਂ ਨੂੰ ਮਾਰਕੇ ਹਟਾ ਦਿੱਤਾ। ਓੜਕ ਨੂੰ ਤੁਰੱਕ ਇੰਨੇ ਵੱਢੇ ਮਾਰੇ ਗਏ ਜੋ ਉਹ ਕਿਸੇ ਹੋਰ ਪਾਸੇ ਵੱਲ ਤੁਰ ਪੈਨ ਲੱਗੇ। ਵੈਨਿਸ ਵਾਲਿਆਂ ਨੇ ਤੁਰਕਾਂ ਦੀ ਭਾਂਜ ਨੂੰ ਵੱਡੀ ਪਰਸੰਨਤਾ ਨਾਲ ਵੇਖਿਆ ਤੇ ਆਪਣੀ ਫਤੇ, ਸੂਰਮਤਾ ਅਤੇ ਬਚ ਜਾਨ ਦੀਆਂ ਵਧਾਈਆਂ ਦੇ ਰਹੇ ਸਨ, ਜੋ ਦੋ ਜਹਾਜ਼ ਹੋਰ ਉਨ੍ਹਾਂ ਵੱਲ ਉਡਦੇ ਚਲੇ ਆਉਂਦੇ ਨਜਰੀਂ ਪਏ। ਸਾਰਿਆਂ ਦੇ ਮਨ ਮਾਰੇ ਤ੍ਰਹੁ ਦੇ ਸੁੰਨ ਹੋ ਗਏ, ਤੇ ਜਦ ਨੇੜੇ ਆ ਗਏ ਤਾਂ ਉਨ੍ਹਾਂ ਦੇ ਝੰਡਿਆਂ ਥੀਂ ਪਤਾ ਲੱਗ ਗਿਆ ਜੋ ਉਹ ਸ਼ਤ੍ਰੂਆਂ ਦੇ ਹਨ ਅਤੇ ਸਮਝ ਗਏ ਜੋ ਐਤਕਾਂ ਤਾਂ ਨਹੀਂ ਬੱਚਾ ਹੋ ਸਕਦਾ ਹੈ

ਤੇ ਨਾ ਹੀ ਲੜਾਈ ਥੀਂ ਕੁਝ ਹੱਥ ਆਉਣਾ ਹੈ। ਇਸ ਕਾਰਣ ਉਨ੍ਹਾਂ ਨੇ ਆਪਣਾ ਝੰਡਾ ਨੀਵਾਂ ਕਰ ਦਿੱਤਾ, ਜਿਸਦਾ ਇਹ ਮਤਲਬ ਸੀ ਜੋ ਅਸਾਂ ਹਾਰ ਮੰਨੀ ਅਤੇ ਮਗਰੋਂ ਉਨ੍ਹਾਂ ਆਪਣੇ ਆਪ ਨੂੰ ਵੈਰੀਆਂ ਦੇ ਕਾਬੂ ਪਾਇਆ ਜੇਹੜੇ ਬਘਿਆੜਾਂ ਵਾਂਙੂੰ ਕ੍ਰੋਧ ਤੇ ਰੋਹ ਨਾਲ ਚੌਂਹ ਪਾਸਿਆਂ ਤੀਂ ਟੁੱਟ ਪਏ ਸਨ। ਵੈਨਿਸ ਦੇ ਸੂਰਮਿਆਂ ਵਿੱਚੋਂ ਜੇਹੜੇ ਜੀਉਂਦੇ ਬਚ ਰਹੇ, ਉਨ੍ਹਾਂ ਸਭਨਾਂ ਨੂੰ ਬੇੜੀਆਂ ਤੇ ਸੰਗਲਾਂ ਨਾਲ ਬੰਨ੍ਹ ਦਿੱਤਾ ਅਤੇ ਉਨ੍ਹਾਂ ਉੱਤੇ ਪਹਿਰਾ ਲਾ ਦਿੱਤਾ, ਇਸ ਪ੍ਰਕਾਰ ਨਾਲ ਉਹ ਟਿਊਨਸ ਸ਼ਹਿਰ ਜਾ ਪਹੁੰਚੇ॥

ਫੇਰ ਉਸੇ ਤਰ੍ਹਾਂ ਸੰਗਲਾਂ ਨਾਲ ਜਕੜੇ ਹੋਇਆਂ ਨੂੰ ਵੇਚਨ ਲਈ ਬਜਾਰ ਵਿੱਚ ਲਿਆ ਬਿਠਾਇਆ ਉੱਥੇ ਉਨ੍ਹਾਂ ਵਿੱਚੋਂ ਹਰ ਇੱਕ ਕੈਦੀ ਨੂੰ ਉਸਦੇ ਬਲ ਤੇ ਜੋਰ ਮੂਜਿਬ ਪਸਿੰਦ ਕਰਕੇ ਲੋਕ ਮੁੱਲ ਲੈਣ ਲਗ ਪਏ ਓੜਕ ਨੂੰ ਇੱਕ ਤੁਰਕ ਆਇਆ ਜੇਹੜਾ ਵੱਡੇ ਦਰਜੇ ਵਾਲਾ ਸਰਦਾਰ ਮਲੂਮ ਹੁੰਦਾ ਸੀ ਤੇ ਉਸਨੇ ਆਉਂਦਿਆਂ ਹੀ ਸਾਰੇ ਨਜਰ ਦੁੜਾਈ ਤੇ ਰਹਿੰਦਿਆਂ ਕੈਦੀਆਂ ਵੱਲ ਤਰਸ ਨਾਲ ਤੱਕਿਆ। ਓੜਕ ਨੂੰ ਸ਼ਾਹੂਕਾਰ ਦੇ ਪੁੱਤ੍ਰ ਉੱਤੇ ਉਸਦੀ ਨਜਰ ਆ ਟਿਕੀ। ਤੁਰਕ ਨੇ ਜਹਾਜ਼ਾਂ

ਦੇ ਕਪਤਾਨ ਪਾਸੋਂ ਉਸ ਗਭਰੂ ਦਾ ਮੁੱਲ ਪੁੱਛਿਆ ਕਪਤਾਨ ਆਖਣ ਲੱਗਾ ਜੋ ਇਸਦਾ ਤਾਂ ਮੈਂ ਪੰਜ ਸੌ ਮੋਹਰਾਂ ਤੋਂ ਕੁਝ ਭੀ ਘੱਟ ਨਹੀਂ ਲੈਣਾ। ਤੁਰਕ ਬੋਲਿਆ ਇਹ ਅਨੋਖੀ ਗੱਲ ਹੈ ਜੋ ਏਸਥੀਂ ਤਕੜੇ ਤਕੜੇ ਆਦਮੀ ਇਸ ਰਕਮ ਦੇ ਪੰਜਵਾਂ ਹਿੱਸੇ ਨਾਲੋਂ ਵੀ ਘੱਟ ਤੋਂ ਵਚੇ ਹਨ । ਕਪਤਾਨ ਨੇ ਉੱਤਰ ਦਿੱਤਾ ਜਾਂ ਤਾਂ ਇਹ ਉਸ ਨੁਕਸਾਨ ਦੇ ਬਦਲੇ, ਜੇਹੜਾ ਇਸਨੇ ਕੀਤਾ ਹੈ, ਕੁਝ ਮੈਨੂੰ ਦੇਵੇ ਨਹੀਂ ਤਾਂ ਸਾਰੀ ਉਮਰ ਜਹਾਜ਼ ਉੱਤੇ ਚੱਪੇ ਚਲਾਵੇ। ਤੁਰਕ ਨੇ ਪੁੱਛਿਆ ਭਈ ਇਸਨੇ ਤੇਰਾ ਕੀ ਨੁਕਸਾਨ ਕੀਤਾ ਹੈ? ਕਪਤਾਨ ਨੇ ਉੱਤਰ ਦਿੱਤਾ, ਇੱਸੇ ਹੀ ਸਾਰਿਆਂ ਨਸਰਾਨੀਆਂ ਨੂੰ ਸੋਖ ਕੇ ਜੁੱਧ ਕਰਾਇਆ ਸਾ ਜਿਸ ਵਿੱਚ ਮੇਰੇ ਕਈ ਮਨੁੱਖ ਮਾਰੇ ਗਏ ਸੇ, ਤਿੰਨ ਵਾਰੀ ਅਸੀ ਇਨ੍ਹਾਂ ਦੇ ਜਹਾਜ ਪੁਰ ਐਡੇ ਜੋਰ ਤੇ ਕਹਿਰ ਨਾਲ ਜਾਕੇ ਪਏ ਜਿਸਨੂੰ ਕਦੇ ਕੋਈ ਹੋਰ ਰੋਕ ਨ ਸਕਦਾ। ਤਿੰਨੇ ਵਾਰ ਇਸ ਜੁਆਨ ਨੇ ਏਜਿਹਾ ਸਾਡਾ ਮੁਕਾਬਲਾ ਕੀਤਾ ਜੋ ਸਾਨੂੰ ਬੇ ਪਤੇ ਹੋਕੇ ਪਛਾਂ ਮੁੜਨਾ ਪਿਆ, ਅਤੇ ਹਰ ਵਾਰੀ ਸਾਡੇ ਵੀਹ ਆਦ ਮ ਥਾਂ ਮਾਰੇ ਜਾਂਦੇ ਰਹੇ। ਇਸ ਕਾਰਣ ਮੈਂ ਫੇਰ ਦੁਹ੍ਰਾਕੇ ਆਖਦਾ ਹਾਂ ਜੋ ਮੈਂ ਇਸਦਾ ਮੁੱਲ ਓ [illegible] ; ਰਾਂ , ਛਾਵੇ

ਇਹ ਵਧੀਕ ਹੀ ਮਲੂਮ ਹੁੰਦਾ ਹੈ, ਜਾਂ ਆਪਣੇ ਜਹਾਜ਼ ਉੱਤੇ ਇਸਨੂੰ ਸਾਰੀ ਉਮਰ ਕੰਮ ਟਹਿਲ ਕਰਦਾ ਵੇਖਕੇ ਆਪਣਾ ਹਿਰਦਾ ਸੰਤੋਸਾ ਕਰਾਂਗਾ॥

ਇਹ ਗੱਲ ਸੁਣਕੇ ਤੁਰਕ ਨੇ ਮੁੜ ਫੇਰ ਚੰਗੀ ਤਰ੍ਹਾਂ ਨਾਲ ਸ਼ਾਹੂਕਾਰ ਦੇ ਬੇਟੇ ਨੂੰ ਦੇਖਿਆ ਤੇ ਉਸ ਜਵਾਨ ਨੇ ਵੀ ਜਿਸਨੇ ਹੁਣ ਤੀਕ ਮੂੰਹ ਨਾਵੇਂ ਪਾਇਆ ਹੋਇਆ ਸੀ। ਉੱਚੀ ਨਜ਼ਰ ਕੀਤੀ ਪਰ ਉਸ ਮਨੁੱਖ ਨੂੰ ਜੇਹੜਾ ਕਪਤਾਨ ਨਾਲ ਗੱਲਾਂ ਕਰ ਰਿਹਾ ਸੀ ਅਜੇ ਮਸਾਂ ਹੀ ਵੇਖਿਆ ਸੀ ਜੋ ਇਸ ਗਭਰੂ ਮੁੰਡੇ ਨੇ ਜੋਰ ਦੀ ਚੀਕ ਮਾਰੀ ਤੇ ਉੱਚੀ ਦਿੱਤੀ 'ਹਾਮਦ' ਆਖਿਆ। ਤੁਰਕ ਸਰ-ਦਾਰ ਭੀ ਹੱਕਾ ਬੱਕਾ ਹੋਇਆ ਉਸਵੱਲ ਤੱਕਿਆ ਤੇ ਪਲ ਵਿੱਚ ਪਛਾਣ ਕੇ ਉਸਨੂੰ ਘੁੱਟ ਕੇ ਇਉਂ ਗਲ ਨਾਲ ਲਾ ਲਿਆ ਜਿਵੇਂ ਮਾਪੇ ਆਪਣੇ ਗਵਾਚੇ ਹੋਏ ਬੱਚੇ ਨੂੰ ਜੇਹੜਾ ਚਿਰ ਪਿੱਛੋਂ ਲੱਭਾ ਹੋਵੇ। ਜੋ ਜੋ ਪਿਆਰ ਤੇ ਕ੍ਰਿਤਗਯਤਾ ਥੀਂ ਮੂੰਹ ਪੁਰ ਆਈਆਂ ਗੱਲਾਂ ਹਾਮਦ ਨੇ ਉਸ ਵੇਲੇ ਕਹੀਆਂ ਸੋ ਲਿਖਨ ਦੀ ਲੋੜ ਨਹੀਂ, ਪਰ ਜਦ ਉਸਨੇ ਸੁਨਿਆ ਜੋ ਉਸਦਾ ਉਪਕਾਰੀ ਉਨ੍ਹਾਂ ਕੈਦੀਆਂ ਵਿੱਚ ਹੈ ਜੇਹੜੇ ਉਸਦੇ ਸਾਮ੍ਹਣੇ ਬੈਠੇ ਹੋਏ ਸਨ, ਤਾਂ ਉਸ ਦੁਖ ਤੇ ਹੈਰਾਨੀ ਨਾਲ ਆਪਣਾ ਮੂੰਹ ਕੱਪੜੇ ਨਾਲ ਢੱਕ ਲਿਆ।

ਓੜਕ ਨੂੰ ਧੀਰਜ ਕਰਕੇ ਅਕਾਸ਼ ਵੱਲ ਬਾਹੀਂ ਖਲੀਆਂ ਕੀਤੀਆਂ, ਅਤੇ ਉਸ ਪਰਮੇਸ਼ਰ ਦਾ ਧੰਨਵਾਦ ਕੀਤਾ ਜਿਸਨੇ ਉਸਨੂੰ ਆਪਣੇ ਸ੍ਰੇਸ਼ਟ ਮਿੱਤ੍ਰ ਦੇ ਬਚਾ ਦਾ ਆਸਰਾ ਬਨਾ ਲਿਆ, ਮੁੜ ਓਸੇ ਪਲ ਉੱਥੇ ਚਲਿਆ ਗਿਆ ਜਿੱਥੇ ਸ਼ਾਹੂਕਾਰ ਆਪਨੇ ਲੇਖਾਂ ਨੂੰ ਪਿਆ ਝੂਰਦਾਸੀ ਅਤੇ ਦੇਖਦਾ ਸੀ ਜੋ ਨਸੀਬ ਕਿੱਥੇ ਸੱਟਦੇ ਹਨ। ਤੁਰਕ ਨੇ ਸ਼ਾਹੂਕਾਰ ਨੂੰ ਆਪਣਾ ਮਿੱਤ੍ਰ ਪਿਆਰਾ ਅਤੇ ਹੋਰ ਚੰਗੇ ਨਾਉਂ ਜੇਹੜੇ ਮਿੱਤ੍ਰਾਂ ਨੇ ਅਰ ਕ੍ਰਿਤਗਜਤਾ ਨੇ ਸੁਝਾਏ ਕਹਿਕੇ ਬੁਲਾਇਆ ਅਤੇ ਹੁਕਮ ਕੀਤਾ ਜੋ ਇਸਦੀਆਂ ਬੇੜੀਆਂ ਅਤੇ ਸੰਗਲ ਤਤਕਾਲ ਉੱਤਾਰ ਦਿਓ ਤੇ ਮਗਰੋਂ ਉਨ੍ਹਾਂ ਪਿਉ ਪੁੱਤ੍ਰਾਂ ਨੂੰ ਇੱਕ ਸੁਹਾਵਨੀ ਹਵੇਲੀ ਵਿੱਚ ਲੈ ਆਇਆ ਜੇਹੜੀ ਓਸਦੀ ਆਪਣੀ ਸ਼ਹਿਰ ਵਿੱਚ ਸੀ ਜਦ ਉਹਨਵੇਕਲੇ ਹੋਕੇ ਬੈਠੇ ਤੇ ਆਪੋ ਆਪਣੀ ਵਾਰਤਾ ਕਹਿਣ ਸੁਣਨ ਦਾ ਔਸਰ ਮਿਲਿਆ ਤਾਂ ਹਾਮਦ ਨੇ ਆਖਿਆ ਹੇ ਮਿੱਤ੍ਰ! ਜਦੋਂ ਤੇਰੀ ਕ੍ਰਿਪਾ ਕਰਕੇ ਮੇਰੀ ਬੰਦਖਲਾਸ ਹੋਈ ਤੇ ਦੇਸ ਵੱਲਗਿਆਤਾਂ ਮੈਂ ਤੁਰਕੀਫ਼ੌਜ ਵਿੱਚਅਫ਼ਸਰ ਜਾ ਬਣਿਆ ਅਰ ਕਈਆਂ ਥਾਂਵਾਂ ਤੇ ਬਹਾਦਰੀ ਦੱਸਨ ਦੇ ਕਾਰਣ ਵਧਦਾ ੨ ਟਿਊਨਸ ਦਾ ਹਾਕਮ ਬਨ ਗਿਆ, ਜਦ ਥੀਂ ਮੈਂ ਏਸ ਹੁੱਦੇ ਉਤੇ ਹੋਇਆ ਹਾਂ, ਮੈਨੂੰ ਸਬਨਾਂ

ਗੱਲਾਂ ਥੀਂ ਇਹ ਵਧੀਕ ਖ਼ੁਸ਼ੀ ਹੈ ਜੋ ਮੈਨੂੰ ਉਨ੍ਹਾਂ ਵਿਚ ਰਿਆਂ ਈਸਾਈਆਂਨੂੰ ਖਲਾਸ ਕਰਨਦੀ ਸਮਰਥਹੈ ਜੇਹੜੇ ਸਾਡੇ ਜਹਾਜਾਂ ਵਾਲੇ ਫੰਨ੍ਹ ਲਿਆਉਂਦੇ ਹਨ। ਜਦ ਕੋਈ ਜਹਾਜ ਆ ਲੱਭਦਾ ਹੈ ਜਿਸ ਵਿੱਚ ਇਸ ਤਰ੍ਹਾਂ ਦੇ ਦੁਖੀਏ ਪਕੜੇ ਆਏ ਹੁੰਦੇ ਹਨ ਮੈਂ ਸਦਾ ਮੰਡੀ ਵਿੱਚ ਜਾ ਕੇ ਕਈਆਂ ਬੰਧੂਆਂ ਨੂੰ ਛੁਡਾ ਦੇਂਦਾ ਹਾਂ ਅਤੇ ਓਸ ਦਯਾਲੂ ਪਰਮੇਸ਼ਰ ਨੇ ਭੀ ਮੇਰੇ ਤੁੱਛ ਉਦਮ ਨੂੰ ਅੰਗੀਕਾਰ ਕੀਤਾ ਹੈ ਜੋ ਮੈਨੂੰ ਮਨੁੱਖਾਂ ਵਿੱਚੋਂ ਅਤਿ ਪਿਆਰੇ ਤੇ ਭਲੇ ਲੋਕਾਂ ਦੀ ਸੇਵਾ ਕਰਨ ਦੀ ਸਮਰਥ ਬਖਸ਼ੀ ਹੈ ॥

ਸ਼ਾਹੂਕਾਰ ਤੇ ਉਸਦਾ ਬੇਟਾ ਹਾਮਦ ਕੋਲ ਰਹੇ ਤੇ ਇਸ ਮੁੱਦਤ ਵਿੱਚ ਓਸਨੇ ਜਿੰਨੀ ਓਸਦੀ ਸਮਰਥ ਸੀ ਉਸ ਥੀਂ ਵੀ ਕੁਝ ਵਧਕੇ ਉਨ੍ਹਾਂ ਦੀ ਖਾਤਰ ਅਤੇ ਆਦਰ ਭਾ ਕੀਤਾ। ਜਦ ਓਸ ਜਾਤਾ ਉਹ ਹੁਣ ਆਪਣੇ ਘਰਾਂ ਨੂੰ ਜਾਣਾ ਲੋੜਦੇ ਹਨ ਤਾਂ ਓਸਨੇ ਆਖਿਆ ਜੋ ਮੈਂ ਤੁਹਾਨੂੰ ਰੋਕ ਨਹੀਂ ਸਕਦਾ ਸੋ ਭਲਕੇ ਇੱਕ ਜਹਾਜ਼ ਵੈਨਿਸ ਵੱਲ ਤੁਰਨਾ ਹੈ ਤੁਸੀ ਉਸ ਵਿੱਚ ਸਵਾਰ ਹੋ ਜਾਣਾ। ਦੂਜੇ ਦਿਨ ਉਨ੍ਹਾਂ ਦੋਹਾਂ ਨੂੰ ਘੁੱਟ ੨ ਕੇ ਮਿਲਕੇ ਤੇ ਜੀ ਪੁਰ ਪੱਥਰ ਧਰ ਕੇ ਵਿਦਿਆ ਕੀਤਾ ਤੇ ਆਪਣੇ

ਸਿਪਾਹੀ ਉਨ੍ਹਾਂ ਨੂੰ ਜਹਾਜ਼ ਪੁਰ ਸਵਾਰ ਕਰਾਉਨ ਲਈ ਨਾਲ ਕਰ ਦਿੱਤੇ। ਜਾਂ ਉਹ ਓਥੇ ਪਹੁੰਚੇ ਤਾਂ ਉਹ ਵੱਡੇ ਪਰਸੰਨ ਹੋਏ ਅਰ ਹਾਮਦ ਦੀ ਨੇਕੀ ਵਡਿਆਈ ਹੋਰ ਵੀ ਵਧੀਕ ਸਮਝੀਓਨੇ ਜੋ ਉਸਦੀ ਉਦਾਰਤਾ ਦੇ ਕਾਰਣ ਨਿਰਾ ਉਨ੍ਹਾਂ ਦਾ ਜਹਾਜ਼ ਹੀ ਨਹੀਂ ਬਲਕਿ ਉਹ ਸਾਰੇ ਜਾਤ੍ਰੀ ਵੀ, ਜੇਹੜੇ ਬੱਧੇ ਗਏ ਸੇ, ਛੁਡਾ ਕੇ ਸਵਾਰ ਕਰਾ ਦਿੱਤੇ। ਪੌਣ ਦਾ ਰੁਖ ਚੰਗਾ ਸੀ ਤੇ ਜਹਾਜ਼ ਸੁਖ ਸਾਂਦ ਨਾਲ ਆਪਣੇ ਟਕਾਣੇ ਜਾ ਲੱਗਾ ਅਤੇ ਸ਼ਾਹੂਕਾਰ ਤੇ ਓਹਦਾ ਬੇਟਾ ਰਾਜ਼ੀ ਬਾਜ਼ੀ ਘਰ ਆ ਗਏ ਤੇ ਆਨੰਦ ਨਾਲ ਲੋਕਾਂ ਦਾ ਭਲਾ ਤੇ ਧਰਮ ਦਾ ਕਾਰਜ ਕਰਦੇ ਹੋਏ ਰਹਿਨ ਬਹਿਨ ਲੱਗੇ॥

# ਮਹਾਰਾਜੇ ਰਣਜੀਤਸਿੰਘ ਦਾ ਬ੍ਰਿਤਾਂਤ॥

ਜਾਂ ਸਰਦਾਰ ਮਹਾਂ ਸਿੰਘ ਰਸੂਲ ਨਗਰ ਦੇ ਕਿਲੇ ਨੂੰ ਫਤੇ ਕਰ ਚੁੱਕਾ ਤਾਂ ਉਸਦੇ ਦੋ ਬਰਸ ਬਾਦ ਨਵੰਬਰ ਦੀ ਦੂਜੀ ਤਰੀਕ ਸੰਨ ੧੭੯੦ ਈਸਵੀ ਵਿੱਚ ਤਿਸ ਦੇ ਘਰ ਇੱਕ ਪੁੱਤ੍ਰ ਜੰਮਿਆ। ਮਾਂਹ ਸਿੰਘ ਨੇ ਬੜੀ

ਖੁਸ਼ੀ ਨਾਲ ਆਪਣੇ ਪੰਡਿਤਾਂ ਅਤੇ ਪਾਂਧਿਆਂ ਨੂੰ ਬੁਲਾਕੇ ਤਿਸ ਬਾਲਕ ਦਾ ਨਾਉਂ ਰਣਜੀਤ ਸਿੰਘ ਰੱਖਿਆ। ਜਾਂ ਰਣਜੀਤ ਸਿੰਘ ਕੁਝ ਸਿਆਣਾ ਹੋਇਆ ਤਾਂ ਉਸਨੂੰ ਸੀਤਲਾ ਅਜਿਹੀ ਕਰੜੀ ਨਿਕਲੀ ਕਿ ਉਸਦੇ ਜੀਉਣੇ ਦੀ ਆਸ ਕਿਸੇ ਨੂੰ ਨਾ ਰਹੀ। ਭਾਵੇਂ ਉਸ ਸੀਤਲਾ ਤੇ ਪਰਮੇਸ਼ਰ ਨੇ ਉਸਦੇ ਪ੍ਰਾਣਾਂ ਦੀ ਤਾਂ ਰੱਖਿਆ ਹੀ ਕੀਤੀ, ਪਰ ਉਸ ਦੀ ਇੱਕ ਅੱਖ ਸੀਤਲਾ ਨਾਲ ਹੀ ਜਾਂਦੀ ਰਹੀ। ਸਰਦਾਰ ਮਹਾਂ ਸਿੰਘ ਨੇ ਉਸ ਬੀਮਾਰੀ ਦੇ ਵੇਲੇ ਬਹੁਤ ਦੌਲਤ ਅਤੇ ਮਾਲ ਅਸਬਾਬ ਬ੍ਰਾਹਮਣਾਂ ਅਤੇ ਗਰੀਬਾਂ ਨੂੰ ਵੰਡਿਆ ਅਰ ਕਈ ਤਰ੍ਹਾਂ ਦੇ ਭੂਖਨ ਬਸਤ੍ਰ ਉਸਨੇ ਜੁਆਲਾਮੁਖੀ ਅਰ ਕੋਟ ਕਾਂਗੜੇ ਦੀ ਦੇਵੀ ਲਈ ਭੇਜੇ ॥

ਜਾਂ ਰਣਜੀਤ ਸਿੰਘ ਹੋਰ ਭੀ ਸਿਆਣਾ ਹੋਇਆ ਤਾਂ ਸਦਾਕੌਰ ਨਾਮੇ ਇੱਕ ਵਿਧਵਾ ਸਰਦਾਰਨੀ ਨੇ ਆਪਣੀ ਪ੍ਰਤਾਪ ਕੌਰ ਨਾਮੇ ਧੀ ਦਾ ਵਿਆਹ ਰਣਜੀਤ ਸਿੰਘ ਨਾਲ ਕਰ ਦਿੱਤਾ। ਇੱਕ ਬਾਰ ਜਾਂ ਸੰਨ ੧੭੯੨ ਈਸਵੀ ਵਿੱਚ ਮਹਾਂਸਿੰਘ ਬੀਮਾਰ ਹੋਇਆ ਤਾਂ ਸਤਾਈਆਂ ਬਰਸ ਦੀ ਉਮਰ ਵਿੱਚ ਗੁਜਰਾਂਵਾਲੇ ਨਾਮੇ ਸ਼ਹਿਰ ਵਿੱਚ ਮਰ ਗਿਆ ॥

ਜਾਂ ਰਣਜੀਤ ਸਿੰਘ ਉਸਦੀ ਕਿਰਿਆ ਕਰਮ ਤੋਂ ਵੇਹਲਾ ਹੋਇਆ ਤਾਂ ਚੇਤ ਦੇ ਮਹੀਨੇ ਪਿਤਾ ਦੀ ਗੱਦੀ ਪੁਰ ਠਾ। ਉਸ ਵਲੇ ਜੋ ਤਿਸਦੀ ਉਮਰ ਬਾਰਾਂ ਬਰਸਾਂ ਦੀ ਸੀ, ਇਸ ਸਬੱਬ ਰਾਜ ਦੇ ਕੰਮ ਕਾਰ ਦੇ ਲਾਇਕ ਨਹੀਂ ਸੀ। ਭਾਵੇਂ ਇਹ ਰਾਜ ਦੀ ਗੱਦੀ ਪੁਰ ਤਾਂ ਬੈਠ ਗਿਆ ਪਰ ਉਸ ਦੀ ਮਾਉਂ ਨੂੰ ਬੀ ਇਹ ਗੱਲ ਮਨਜ਼ੂਰ ਨਹੀਂ ਸੀ ਜੋ ਇਹ ਹੁਣ .ਰਾਜ ਕਰਨ ਲਗ ਜਾਵੇ। ਜਾਂ ਇਹ ਸਤਾਰਾਂ ਬਰਸਾਂ ਦਾ ਹੋਇਆ ਤਾਂ ਪਰਮੇਸ਼੍ਵਰ ਦੀ ਦਯਾ ਨਾਲ ਆਪਣੇ ਆਪਹੀ ਸਭ ਕੁਝ ਇਸਦੇ ਅਧੀਨ ਹੋ ਗਿਆ॥

ਸੰਨ ੧੭੯੬ ਵਿੱਚ ਸ਼ਾਹਜ਼ਮਾਨ ਨਾਮੇ ਬਾਦਸ਼ਾਹ ਜੋ ਤੈਮੂਰ ਸ਼ਾਹ ਦੇ ਮਰਨ ਬਾਦ ਤਖਤ ਪੁਰ ਬੈਠਾ ਸੀ, ਖੁਰਾਸਾਨ ਤੋਂ ਤੁਰ ਕੇ ਪੰਜਾਬ ਨੂੰ,ਆਇਆ। ਉਸਦਾ ਜੋ ਕਿਸੇ ਸਰਦਾਰ ਨੇ ਸਾਮ੍ਹਨਾ ਨਾ ਕੀਤਾ ਖੁਲ੍ਹੀਂ ਦਰਵਾਜ਼ੀ ਲਾਹੌਰ ਵਿੱਚ ਆਨ ਵੜਿਆ। ਲਾਹੌਰ ਵਿੱਚ ਆ ਕੇ ਜੋ ਉਸਨੈ ਡਿੱਠਾ ਕਿ ਕਈਆਂ ਸਬੱਬਾਂ ਕਰਕੇ ਮੇਰੇ ਤੋਂ ਪੰਜਾਬ ਦਾ ਬੰਦੋਬਸਤ ਨਹੀਂ ਹੋਣਾ ਤਾਂ ਓਹ ਪਿੱਛੇ ਨੂੰ ਮੁੜ ਗਿਆ। ਫੇਰ ਉਸਨੇ ਆਪਣੇ ਸ਼ਾਹੰਚੀ ਨਾਮੇ ਮੀਤ ਆਤਸ਼ੀ ਨੂੰ ਆਖਿਆ ਕਿ ਤੂੰ ਸਿੱਖਾਂ ਦਾ ਨਾਮ ਨਿਸ਼ਾਨ

(ਛੁਰਾ ਢੋਲ) ਮਟਾਇ ਆਓ। ਜਾਂ ਉਹ ਕਈ ਤੋਪਖਾਨੇ ਲੈਕੇ ਨਾਮ ਨਗਰ ਵੱਲ ਚੜ੍ਹਿਆ, ਤਾਂ ਖ਼ਾਲਸਾ ਜੀ ਨੇ ਖ਼ੂਬ ਜੁੱਧ ਕੀਤਾ ਬਲਕਿ ਉੱਸੇ ਦਿਨ ਤੇ ਪਠਾਨਾਂ ਦਾ ਭਉ ਸਿੱਖਾਂ ਦੇ ਦਿਲਾਂ ਤੋਂ ਸਾਰਾ ਦੂਰ ਹੋ ਗਿਆ। ਉੱਸੇ ਵੇਲੇ ਜੋ ਮਹਾਰਾਜੇ ਰਣਜੀਤ ਸਿੰਘ ਦਾ ਪ੍ਰਤਾਪ ਦਿਨੋਂ ਦਿਨ ਵਧਦਾ ਜਾਂਦਾ ਸੀ, ਲੋਕ ਦੇਖ ਦੇਖ ਕੇ ਆਪਣੇ ਦਿਲਾਂ ਵਿੱਚ ਵੱਡੀ ਖਾਰ ਖਾਂਦੇ ਸੇ॥

ਝਨਾਂ ਨਾਮੇ ਦਰਿਆ ਦੇ ਕੰਢੇ ਪੁਰ ਜੋ ਇੱਕ ਚੱਠੇ ਨਾਮੇ ਕੌਮ ਦੇ ਲੋਕ ਹਾਕਮ ਬਣੇ ਬੈਠੇਸੇ, ਰਣਜੀਤਸਿੰਘ ਦਾ ਉਨ੍ਹਾਂ ਨਾਲ ਜੁੱਧ ਹੋਇਆ, ਅਰ ਹਸ਼ਮਤ ਖਾਂ ਉਨ੍ਹਾਂ ਦਾ ਸਰਦਾਰ ਸੀ, ਇਹ ਸਰਦਾਰ ਪਹਿਲਾ ਵੈਰੀ ਰਣਜੀਤ ਸਿੰਘ ਦਾ ਹੋਇਆ ਸੀ। ਇਸ ਦੇ ਦਿਲਵਿੱਚ ਸਦਾ ਇਹੋ ਤਾਂਘ ਰਹਿੰਦੀ ਸੀ ਕਿ ਜੇ ਕਿਤੇ ਰਣਜੀਤ ਸਿੰਘ ਹੱਥ ਆਵੇ ਤਾਂ ਜਾਨੋਂ ਮਾਰ ਸਿੱਟਾਂ। ਇੱਕ ਬਾਰ ਰਣਜੀਤ ਸਿੰਘ ਅਚਾਨਕ ਥੋੜੀ ਜੇਹੀ ਫੌਜਨਾਲ ਉਸਦੇ ਮੁਲਖ ਵਿੱਚ ਜਾ ਉਤਰਿਆ। ਉਸ ਪਠਾਨ ਨੇ ਰਣਜੀਤ ਸਿੰਘਨੂੰ ਸ਼ਕਾਰ ਖੇਡਦਾਹੋਇਆ ਕੱਲਾ ਵੇਖਕੇ ਤਲਵਾਰ ਮਾਰੀ, ਪਰ ਉਸਦੀ ਤਲਵਾਰ ਰਣਜੀਤ ਸਿੰਘ ਨੇ ਫਰਤੀ ਨਾਲ ਰੋਕ ਲਈ। ਫੇਰ ਜਾਂ ਗੁੱਸਾ ਖਾ ਕੇ

ਰਣਜੀਤ ਸਿੰਘ ਨੇ ਉਸਦੇ ਉੱਪਰ ਤਲਵਾਰ ਮਾਰੀ ਤਾਂ ਉਸਦੇ ਸਰੀਰ ਦੇ ਦੋ ਟੋਟੇ ਹੋ ਗਏ। ਉਸਦੇ ਮਰਨੇ ਬਾਦ ਉਹ ਸਾਰਾ ਮੁਲਕ ਜੋ ਹਸ਼ਮਤ ਖਾਂ ਦੇ ਇਲਾਕੇ ਵਿੱਚ ਸੀ, ਰਣਜੀਤ ਸਿੰਘ ਦੇ ਦੱਬ ਆ ਗਿਆ॥

ਦੂਜੀ ਲੜਾਈ ਮਿਆਨੀ ਵਿੱਚ ਹੋਈ। ਉਸਦਾ ਐਉਂ ਹਾਲ ਹੈ ਕਿ ਰਣਜੀਤ ਸਿੰਘ ਦੀ ਸੱਸ ਸਦਾਕੌਰ ਨੇ ਰਾਮ ਗੜ੍ਹੀਆਂ ਸਰਦਾਰਾਂ ਦਾ ਗਿਲਾ ਕੀਤਾ ਕਿ ਇਨ੍ਹਾਂ ਨੇ ਮੈਨੂੰ ਬਹੁਤ ਦੁਖ ਦਿੱਤਾ ਹੈ ਅਰ ਮੈਂ ਜੋ ਇਨ੍ਹਾਂ ਨਾਲ ਲੜਾਈ ਕਰਨੇ ਦੀ ਸਮਰਥ ਨਹੀਂ ਰੱਖਦੀ, ਇਸਕਰਕੇ ਚਾਹੁੰਦੀ ਹਾਂ ਜੋ ਤੂੰ ਮੇਰੀ ਮਦਦ ਕਰੇਂ। ਰਣਜੀਤ ਸਿੰਘ ਇਹ ਸੁਣਕੇ ਮਿਆਨੀ ਦੇ ਕਿਲੇ ਨੂੰ ਗਿਆ ਕਿ ਜੋ ਜੱਸਾ ਸਿੰਘ ਰਾਮ ਗੜ੍ਹੀਏ ਦੇ ਰਹਿਣੇ ਦੀ ਜਗ੍ਹਾ ਸੀ। ਉਸਵੇਲੇ ਤਕ ਜੋ ਰਣਜੀਤਸਿੰਘ ਦ ਪਾਸ ਅਜੇ ਕਿਲ਼ੇ ਫਤੇ ਕਰਨ ਦਾ ਕੋਈ ਸਾਮਾਨ ਕੱਠਾ ਨਹੀਂ ਹੋਇਆਸੀ, ਇਸਕਾਰਣ ਬਹੁਤ ਚਿਰ ਤਕ ਲੜਾਈ ਹੁੰਦੀ ਰਹੀ। ਐਨੇ ਵਿੱਚ ਝਨਾਂ ਦੇ ਦਰਿਆਉ ਵਿੱਚ ਅਜਿਹਾ ਹੜ੍ਹ ਚੜ੍ਹ ਆਇਆ ਕਿ ਉਸ ਕਿਲੇ ਵਿੱਚ ਭੀ ਪਾਣੀ ਭਰ ਗਿਆ, ਜਾਂ ਸਿੱਖ ਪਾਰ ਜਾਣੇ ਤੇ ਲਚਾਰ ਰਹੇ ਤਾਂ ਪਿੱਛੇ ਨੂੰ ਹਟ ਆਏ। ਇਹ ਲੜਾਈ ਸਦਾਕੌਰ ਨੇ ਇਸ ਲਈ ਕਰਾਈ ਸੀ ਕਿ

ਜੱਸਾ ਸਿੰਘ ਰਾਮਗੜ੍ਹੀਏ ਨੇ ਇਸਦੇ ਭਰਤੇ ਗੁਰਬਖਸ਼
ਸਿੰਘ ਨੂੰ ਇੱਕ ਲੜਾਈ ਵਿੱਚ ਮਾਰਿਆ ਸੀ॥

ਸੰਮਤ ੧੮੫੫ ਬਿਕ੍ਰਮੀ ਵਿਖੇ ਪੋਹ ਦੇ ਮਹੀਨੇ
ਸ਼ਾਹਜ਼ਮਾਨ ਪੰਜਾਬ ਵੱਲ ਫੇਰ ਆਇਆ। ਜਾਂ ਕਿਸੇ
ਸਿੱਖ ਸਰਦਾਰ ਨੇ ਕੁਝ ਟੋਕ ਟੋਕ ਨਾ ਕੀਤੀ ਤਾਂ ਰਵਾਂ
ਰਵੀਂ ਲਾਹੌਰ ਵਿੱਚ ਆ ਵੜਿਆ। ਉਸ ਵੇਲੇ ਰਣਜੀਤ
ਸਿੰਘ ਰਾਮਨਗਰ ਉਤਰਿਆ ਹੋਇਆ ਸੀ। ਸ਼ਾਹਜ਼ਮਾਨ
ਚਾਰ ਮਹੀਨੇ ਲਾਹੌਰ ਵਿਖੇ ਰਿਹਾ ਤਾਂ ਸਹੀ ਪਰ ਕਦੀ
ਕਦਾ ਰਣਜੀਤ ਸਿੰਘ ਕਿਲੇ ਵਿਚ ਵੜਕੇ ਸੰਮਣ
ਬੁਰਜ ਦੇ ਆਸਰੇ ਕੁਝਕੁ ਮੁਗਲਾਂ ਨੂੰ ਮਾਰ ਜਾਂਦਾ
ਹੁੰਦਾ ਸੀ। ਓੜਕ ਸ਼ਾਹਜ਼ਮਾਨ ਫੇਰ ਆਪਣੇ ਮੁਲਖ
ਨੂੰ ਹਟ ਗਿਆ। ਰਸਤੇ ਵਿੱਚ ਜਾਂ ਜਿਹਲਮ ਦਰਿਆਉ
ਉੱਤੋਂ ਲੰਘਨ ਲੱਗਾ ਤਾਂ ਉਸਦੀਆਂ ਬਾਰਾਂ ਤੋਪਾਂ ਨਦੀ
ਵਿੱਚ ਡੁੱਬ ਗਈਆਂ। ਪਾਤਸ਼ਾਹ ਨੇ ਰਣਜੀਤ ਸਿੰਘ ਨੂੰ
ਲਿਖ ਭੇਜਿਆ ਕਿ ਜੇ ਤੁਸੀਂ ਸਾਡੀਆਂ ਤੋਪਾਂ ਕਢਾਕੇ
ਸਾਡੇ ਪਾਸ ਭੇਜ ਦੇਵੋ ਤਾਂ ਅਸੀਂ ਇਸਦੇ ਬਦਲੇ ਤੁਹਾਨੂੰ
ਲਾਹੌਰ ਦੇ ਦੇਵਾਂਗੇ। ਰਣਜੀਤਸਿੰਘਨੇ ਬੜੇ ਜਤਨ ਨਾਲ
ਅੱਠ ਤੋਪਾਂ ਕਢਾਕੇ ਸ਼ਾਹ ਦੇ ਕੋਲ ਭੇਜ ਦਿੱਤੀਆਂ ਅਤੇ
ਸ਼ਾਹ ਨੇ ਆਪਣੇ ਕਰਾਰ ਮੂਜਿਬ ਲਾਹੌਰ ਰਣਜੀਤਸਿੰਘ

ਨੂੰ ਦੇ ਦਿੱਤਾ ਅਤੇ ਉਸ ਨੇ ਝੱਟ ਆਪਣਾ ਕਬਜ਼ਾ ਕਰ ਲਿਆ ॥ ॥ ਚੌਪਈ ॥

ਜਾਂ ਦਿਨ ਹੱਛੇ ਹੋਣ ਕਿਸੇ ਦੇ। ਸੰਪਤ ਫਿਰਦੀ ਮਗਰ ਤਿਸੇ ਦੇ। ਜਾਂ ਮੰਦੇ ਦਿਨ ਆਵਣ ਭਾਈ। ਸਭ ਸੁਖ ਹੁੰਦੇ ਹਨ ਦੁਖ ਦਾਈ॥ ੧ ॥ ਮਹਾਂ ਸਿੰਘ ਦੀ ਸੁਣੋ ਕਹਾਣੀ। ਤੁੱਛ ਜਿਹਾ ਸਾ ਇੱਕ ਪਰਾਣੀ । ਜਿਸ ਜਿਸ ਥਾਂ ਉਨ੍ਹ ਮੱਥਾ ਲਾਇਆ। ਮੁਲਖ ਲਿਆ ਪਰ ਦੁਖ ਉਠਾਇਆ ॥ ੨ ॥ ਪਰ ਰਣਜੀਤ ਸਿੰਘ ਜਦ ਆਇਆ । ਪਰਮੇਸ਼ਰ ਨੇ ਆਪ ਵਧਾਇਆ । ਬਿਨਾਂ ਦੁਖ ਉਨ ਸ਼ਾਹੀ ਪਾਈ। ਬਿਨਾਂ ਜਤਨ ਪਾਈ ਵਡਿਆਈ ॥ ੩ ॥ ਜਿਸ ਨੂੰ ਈਸ਼ਰ ਆਪ ਵਧਾਵੇ। ਦਿਨ ਦਿਨ ਉਹ ਨਰ ਵਧਦਾ ਜਾਵੇ । ਤਿਸ ਨੂੰ ਕੋਈ ਨ ਮਾਰਨ ਹਾਰਾ। ਪਰਮੇਸ਼ੁਰ ਜਿਸ ਦਾ ਰਖਵਾਰਾ ॥ ੪ ॥

ਫੇਰ ਜਾਂ ਲਾਹੌਰ ਦੇ ਸਭ ਸਰਦਾਰ ਅਰ ਇਰਦੇ ਗਿਰਦੇ ਦੇ ਕਈ ਰਾਜੇ ਰਾਣੇ ਰਣਜੀਤ ਸਿੰਘ ਦੇ ਅਧੀਨ ਹੋ ਗਏ, ਤਾਂ ਥੋੜ੍ਹੇ ਦਿਨਾਂ ਬਾਦ ੧੮੦੨ ਈਸਵੀ ਵਿੱਚ ਰਾਣੀ ਰਾਜਕੌਰ ਦੇ ਪੇਟੋਂ ਰਣਜੀਤ ਸਿੰਘ ਦੇ ਘਰ ਇੱਕ ਪੁੱਤ੍ਰ ਜੰਮਿਆ, ਉਸਦਾ ਨਾਉਂ ਪੰਡਿਤ ਦੀ ਆਗਯਾ ਨਾਲ ਖੜਕ ਸਿੰਘ ਰੱਖਿਆ ॥

ਉਸ ਵੇਲੇ ਜਾਂ ਹੁਮਾਯੂੰ ਅਤੇ ਮਹਮੂਦ ਅਰ ਸ਼ਾਹ ਜ਼ਮਾਨ ਅਤੇ ਸ਼ਾਹਸ਼ੁਜਾ ਆਦਿਕ ਕਾਬਲ ਦੇ ਬਾਦਸ਼ਾਹਾਂ ਵਿੱਚ ਝਗੜੇ ਪੈ ਜਾਣ ਦੇ ਸਬਬ ਬਰਬਾਦੀ ਹੋਈ, ਤਾਂ ਸੰਨ ੧੯੦੪ ਈਸਵੀ ਵਿੱਚ ਰਣਜੀਤ ਸਿੰਘ ਨੇ ਅਟਕ ਨਦੀ ਦੇ ਕਿਨਾਰੇ ਦੇ ਜ਼ਿਲਿਆਂ ਵੱਲ ਚੜ੍ਹਾਈ ਕੀਤੀ। ਉੱਪਰਲੇ ਸਭਨਾਂ ਸਰਦਾਰਾਂ ਨੂੰ ਜਿੱਤਕੇ ਅਤੇ ਮੁਜ਼ਫ਼ਰ ਖਾਂ ਨਾਮ ਮੁਲਤਾਨ ਦੇ ਹਾਕਮ ਤੋਂ ਨਜ਼ਰਾਂ ਲੈਕੇ ਫੇਰ ਲਾਹੌਰ ਵਿੱਚ ਆਨ ਵੜਿਆ, ਅਰ ਫੇਰ ਸੰਨ ੧੯੦੫ ਈਸਵੀ ਵਿੱਚ ਸ੍ਰੀ ਗੰਗਾ ਜੀ ਦੇ ਅਸ਼ਨਾਨ ਨੂੰ ਗਿਆ ਅਤੇ ਅਸ਼ਨਾਨ ਤੋਂ ਬਾਦ ਫੇਰ ਲਹੌਰ ਨੂੰ ਹਟ ਆਇਆ ॥

ਜਾਂ ਰਣਜੀਤ ਸਿੰਘ ਉਨ੍ਹਾਂ ਸਰਦਾਰਾਂ ਨੂੰ ਤੰਗ ਕਰਨ ਲੱਗਾ ਜੋ ਸਤਲੁਜ ਅਤੇ ਜਮਨਾ ਦੇ ਵਿਚਾਲੇ ਮੁਲਖ ਰਖਦੇ ਸੇ, ਤਾਂ ਅੰਬਾਲੇ ਆਕੇ ਕੈਥਲ ਅਤੇ ਨਾਭੇ ਦੇ ਸਰਦਾਰਾਂ ਨੂੰ ਕੁਝ ਆਪਣੇ ਮੁਲਖਾਂ ਵਿੱਚੋਂ ਵੰਡ ਦਿੱਤਾ ਅਤੇ ਫੇਰ ਥਾਨੇਸੁਰ ਤੇ ਹਾਲਾ ਲੈਕੇ ਅੰਮ੍ਰਿਤਸਰ ਆਨ ਵੜਿਆ ॥

ਸਰ ਚਾਰਲਸ ਮਟਕਾਫ਼ ਸਾਹਿਬ ਜੋ ਅੰਗ੍ਰੇਜ਼ਾਂ ਵੱਲੋਂ ਰਣਜੀਤ ਸਿੰਘ ਦੇ ਪਾਸ ਆਇਆ ਹੋਇਆ ਸੀ, ਉਸ ਨੇ

ਆਖਿਆ ਕਿ ਸਰਕਾਰ ਅੰਗ੍ਰੇਜ਼ੀ ਦੀ ਸਲਾਹ ਹੈ ਜੋ ਤੁਸੀ ਸਤਲੁਜ ਦਰਯਾ ਨੂੰ ਆਪਣੇ ਮੁਲਖ ਦੀ ਹੱਦ ਠਰਾਇ ਲਵੋ। ਰਣਜੀਤ ਸਿੰਘ ਨੇ ਪਹਿਲਾਂ ਤਾਂ ਇਸ ਗੱਲ ਨੂੰ ਨਾ ਕਬੂਲ ਕੀਤਾ, ਪਰ ਫੇਰ ਕੁਛ ਅੰਗ੍ਰੇਜ਼ਾਂ ਦਾ ਜੋਰ ਦੇਖ ਕੇ ਆਪੇ ਹੀ ਮੰਨ ਗਿਆ। ਪਰ ਅੰਗ੍ਰੇਜ਼ਾਂ ਨੇ ਬੀ ਇਹ ਲਿਖ ਦਿੱਤਾ ਕਿ ਸਾਨੂੰ ਬੀ ਉਸ ਮੁਲਖ ਵਿੱਚ ਜੋ ਸਤਲੁਜ ਦੇ ਉੱਤਰ ਵਲ ਵੱਸਦਾ ਹੈ, ਕੁਛ ਦਖਲ ਨਹੀਂ ਹੋਵੇਗਾ। ਇਕ ਬਾਰ ਜਾਂ ਰਣਜੀਤ ਸਿੰਘ ਨੇ ਅੰਮ੍ਰਿਤਸਰ ਵਿਖੇ ਅੰਗ੍ਰੇਜ਼ੀ ਫੌਜਦਾ ਕਵਦ ਡਿੱਠੀ ਤਾਂ ਬਹੁਤ ਰਾਜ਼ੀ ਹੋਇਆ, ਬਲਕਿ ਉੱਸ ਦਿਨ ਤੋਂ ਆਪਣੀ ਫੌਜ ਨੂੰ ਭੀ ਅਗ੍ਰੇਜ਼ੀ ਕਵੈਦ ਸਿਖਲਾਣੀ ਸ਼ੁਰੂ ਕਰ ਦਿੱਤੀ॥

ਸੰਨ ੧੮੦੯ ਈਸਵੀ ਵਿੱਚ ਮਈ ਦੇ ਮਹੀਨੇ ਰਣਜੀਤ ਸਿੰਘਦੀ ਫੌਜ ਕਾਂਗੜੇ ਦੇ ਕਿਲੇ ਵੱਲ ਨੂੰ ਚੜ੍ਹੀ ਕਿਉਂਕਿ ਉਸ ਵੇਲੇ ਜੋ ਅਮਰਸਿੰਘ ਨਾਮੇ ਗੋਰਖੀਏ ਨ ਉੱਥੇ ਦੇ ਕਿਲੇ ਪੁਰ ਘੇਰਾ ਪਾਇਆਸੀ ਤਾਂ ਉੱਥੇ ਦੇ ਰਾਜੇ ਨੇ ਮਹਾਰਾਜਾ ਰਣਜੀਤ ਸਿੰਘ ਤੇ ਆਪਣੀ ਮੱਦਤ ਮੰਗੀ ਸੀ। ਜਾਂ ਸਿੱਖਾਂ ਦੀ ਫੌਜ ਕਾਂਗੜੇ ਪਹੁੰਚੀ, ਤਾਂ ਰਾਜੇ ਸੰਸਾਰਚੰਦ ਨੇ ਉਸਨੂੰ ਕਿਲੇ ਦੇ ਅੰਦਰ ਨਾ ਵੜਨਦਿੱਤਾ। ਸਿੱਖਾਂ ਨੇ ਇਹ ਹਾਲਤ ਵੇਖਕੇ ਜੋਰਾਵਰੀ ਕਿਲੇ ਦੀ

ਦਰਵਾਜਾ ਤੋੜ ਸੱਟਿਆ ਅਤੇ ਅੰਦਰ ਵੜਕੇ ਕਿਲੇ ਨੂੰ
ਮੱਲ ਲਇਆ। ਇਹ ਗੱਲ ਸੁਣਕੇ ਅਮਰਸਿੰਘ ਆਪਣੇ
ਮੁਲਖ ਨੂੰ ਪੱਤਰਾ ਵਾਚ ਗਿਆ॥

ਸੰਨ ੧੮੧੦ ਈਸਵੀ ਵਿੱਚ ਪਾਤਸ਼ਾਹ ਸ਼ੁਜਾਉਲ
ਆਪਣੇ ਭਰਾ ਮੁਹੰਮਦ ਸ਼ਾਹ ਦਾ ਕੱਢਿਆ ਹੋਇਆ
ਕਾਬੁਲ ਦੇ ਮੁਲਖੋਂ ਤੁਰਕੇ ਲਾਹੌਰ ਵੱਲ ਆਇਆ, ਤਾਂ
ਮਹਾਰਾਜੇ ਰਣਜੀਤ ਸਿੰਘ ਨੇ ਬਹੁਤ ਹੱਛੀ ਤਰ੍ਹਾਂ ਤੀਜੀ
ਤਰੀਕ ਜਨਵਰੀ ਨੂੰ ਉਸਦੀ ਮੁਲਾਕਾਤ ਕੀਤੀ, ਅਰ ਵੱਡੇ
ਪ੍ਰੇਮ ਭਾਉ ਨਾਲ ਉਸਨੂੰ ਮਿਲਿਆ। ਫੇਰ ਪਾਤਸ਼ਾਹ ਤਾਂ
ਆਪਣੇ ਭਰਾ ਸ਼ਾਹਜ਼ਮਾਨ ਦੇ ਮਿਲਣ ਨੂੰ ਰਾਵਲ ਪਿੰਡੀ
ਚਲਿਆ ਗਿਆ, ਅਰ ਮਹਾਰਾਜਾ ਰਣਜੀਤ ਸਿੰਘ
ਮੁਜੱਫਰ ਖਾਂ ਤੇ ਕੁਝ ਠਗਾਉਣ ਲਈ ਮੁਲਤਾਨ ਨੂੰ
ਗਿਆ। ਰਣਜੀਤ ਸਿੰਘ ਉਸ ਤੇ ਤਿੰਨ ਲੱਖ ਰੁਪੈਯਾ
ਮੰਗਦਾ ਸੀ ਪਰ ਉਸ ਨੇ ਲਚਾਰ ਹੋਕੇ ਇਕ ਲੱਖ ਅੱਸੀ
ਹਜ਼ਾਰ ਰੁਪੈਯਾ ਲਿਖ ਦਿੱਤਾ। ਫੇਰ ਰਣਜੀਤ ਸਿੰਘ
ਲਾਹੌਰਨੂੰ ਆਇਆ ਅਰ ਦਿਨੋਂ ਦਿਨ ਇਰਦੇ ਗਿਰਦੇ ਦੇ
ਰਾਜਿਆਂ ਅਰ ਸਰਦਾਰਾਂ ਨੂੰ ਜਿੱਤ ਜਿੱਤ ਕੇ ਉਨ੍ਹਾਂ ਦਾ
ਮੁਲਖ ਖੋਂਹਦਾ ਰਿਹਾ ਅਤੇ ਜਿਨ੍ਹਾਂਨੇ ਉਸਦਾ ਸਾਹਮਣਾ
ਕੀਤਾ ਉਨ੍ਹਾਂ ਨੂੰ ਕੈਦ ਕਰਕੇ ਲਾਹੌਰ ਭੇਜਦਾ ਰਿਹਾ॥

ਸੰਨ ੧੮੧੯ ਈਸਵੀ ਦੇ ਆਦ ਵਿੱਚ ਮਹਾ-
ਰਾਜੇ ਰਣਜੀਤਸਿੰਘ ਨੇ ਆਪਣੇ ਸ਼ਾਹਜ਼ਾਦੇ ਖੜਕਸਿੰਘ
ਦਾ ਜੈਮਲ ਸਿੰਘ ਘਨਈਏ ਦੀ ਬੇਟੀ ਨਾਲ ਲਾਹੌਰ
ਵਿਖੇ ਵਿਆਹ ਕੀਤਾ। ਇਹ ਵਿਆਹ ਅਜੇਹਾ ਵੱਜ ਰੱਜ
ਕੇ ਹੋਇਆ ਕਿ ਨੇੜੇ ਤੇੜੇ ਦਿਆਂ ਸਭਨਾਂ ਦੇਸਾਂ ਵਿੱਚ
ਉੱਘਾ ਹੋ ਗਿਆ॥

ਜਾਂ ਕਾਬਲ ਦੇ ਪਠਾਨਾਂ ਦਾ ਹਾਲ ਕੁਝ ਭੈੜਾ
ਜਿਹਾ ਹੋਗਿਆ, ਤਾਂ ਰਣਜੀਤ ਸਿੰਘਨੇ ਬਹੁਤ ਸਾਰੀ ਫ਼ੌਜ
ਜਮਾਂ ਕਰਕੇ ਅਟਕ ਤੋਂ ਪਾਰ ਜਾਣੇ ਨੂੰ ਆਪ ਚੜ੍ਹਾਈ
ਕੀਤੀ। ਉੱਥੇ ਜਾ ਕੇ ਖੈਰਾਬਾਦ ਆਦਿਕ ਕਿਲਿਆਂ ਨੂੰ
ਮਾਰਕੇ ਪਿਸ਼ੌਰ ਸ਼ਹਿਰ ਵਿੱਚ ਜਾ ਵੜਿਆ। ਯਾਰ ਮੁਹੰਮਦ
ਖ਼ਾਂ ਜੋ ਉੱਥੇ ਦਾ ਹਾਕਮ ਸੀ, ਸਿੱਖਾਂਦੀ ਫ਼ੌਜਦਾ ਸਾਹਮਣਾ
ਨਾ ਕਰ ਸੱਕਿਆ, ਬਲਕਿ ਚੁਪ ਚੁਪਾਤਾ ਹੀ ਪਿਸ਼ੌਰ ਨੂੰ
ਖ਼ਾਲੀ ਛੱਡਕੇ ਭਜ ਗਿਆ॥

ਮਹਾਰਾਜੇ ਰਣਜੀਤ ਸਿੰਘ ਨੇ ਥੋੜੇ ਦਿਨ ਉੱਥੇ
ਰਹਿਕੇ ਜਹਾਂਦਾਦ ਖਾਂ ਨੂੰ ਉੱਥੋਂ ਦਾ ਹਾਕਮ ਬਣਾਇਆ,
ਅਰ ਆਪ ਲਾਹੌਰ ਨੂੰ ਕੂਚ ਕੀਤਾ। ਰਣਜੀਤ ਸਿੰਘ ਦੇ
ਉੱਥੋਂ ਹਟਣੇ ਬਾਦ ਉਹ ਯਾਰ ਮੁਹੰਮਦਖ਼ਾਂ ਆਪਣੇ ਲੋਕਾਂ
ਦੀ ਮੱਦਤ ਲੈਕੇ ਫੇਰ ਪਸ਼ੌਰ ਉੱਤੇ ਆਨ ਪਿਆ।

ਜਹਾਂਦਾਦ ਖਾਂ ਦੇ ਪਾਸ ਉਸਵੇਲੇ ਤਕ ਕੁਝ ਫ਼ੌਜ ਅਤੇ ਲੜਾਈ ਦਾ ਸਮਿਆਨ ਤਿਆਰ ਨਹੀਂ ਸੀ, ਯਾਰ ਮੁਹੰਮਦ ਖਾਂ ਦਾ ਸਾਹਮਣਾ ਨਾ ਕਰ ਸੱਕਿਆ। ਯਾਰ ਮੁਹੰਮਦ ਖਾਂ ਨੇ ਜਹਾਂਦਾਦ ਖਾਂ ਨੂੰ ਪਸ਼ੌਰੋਂ ਕੱਢਕੇ ਆਪ ਉੱਥੇ ਕਬਜ਼ਾ ਕਰ ਲਿਆ॥

॥ ਚੌਪਈ ॥

ਇਸ ਦੁਨੀਆਂ ਦੀ ਅਜਬ ਕਹਾਣੀ। ਮਨ ਦੇ ਕੇ ਸਭ ਸੁਣੋ ਪ੍ਰਾਣੀ। ਪਰਮੇਸ਼ਰ ਨੇ ਖੇਲ ਬਣਾਈ। ਸਭ ਹਰਾਨ ਹਨ ਇਸ ਵਿੱਚ ਭਾਈ॥ ੧॥ ਦੇਖੋ ਜਗ ਦਾ ਅਜਬ ਤਮਾਸ਼ਾ। ਤੋਲਾ ਬਣ ਜਾਂਦਾ ਹੈ ਮਾਸ਼ਾ। ਫੇਰ ਕਦੀ ਹੋ ਮਾਸ਼ਾ ਜੋਈ। ਤੋਲਾ ਹੋ ਜਾਂਦਾ ਹੈ ਸੋਈ॥ ੨॥ ਕਦੀ ਦੁਖੀ ਹੁੰਦੇ ਹਨ ਸੁਖੀ। ਕਦੀ ਸੁਖੀ ਹੁੰਦੇ ਹਨ ਦੁਖੀ। ਰਾਈ ਨੂੰ ਓਹ ਪਰਬੱਤ ਕਰੇ। ਕੀੜੀ ਦੇ ਸਿਰ ਛੱਤਰ ਧਰੇ॥ ੩॥ ਇਸ ਦੇ ਜੋ ਦੁਖ ਸੁਖ ਹਨ ਸਾਰੇ। ਇੱਕ ਜਿਹੇ ਨਾ ਰਹਿਣੇ ਹਾਰੇ। ਰਾਜੇ ਲੈਣ ਕਦੀ ਕੰਗਾਲੀ। ਕੰਗਲ ਹੋਣ ਜਗਤ ਦੇ ਵਾਲੀ॥ ੪॥

॥ ਦੋਹਰਾ ॥

ਦੇਖ ਮੁਹੰਮਦ ਯਾਰ ਖਾਂ ਸਾ ਪਸ਼ੌਰ ਸਰਦਾਰ।
ਤਖਤੋਂ ਧੂਹ ਜਹਾਂਦਾਦ ਖਾਂ ਦਿੱਤਾਰਾ ਉਤਾਰ॥

॥ ਚੌਪਈ ॥

ਫੇਰ ਜਦੋਂ ਈਸ਼ਰ ਨੂੰ ਭਾਇਆ। ਜਹਾਂਦਾਦ ਖ਼ਾਂ ਧਰਤ ਗਿਰਾਇਆ। ਯਾਰ ਮੁਹੰਮਦ ਖ਼ਾਂ ਸਾ ਜੋਈ। ਹਾਕਮ ਫੇਰ ਬਣਾਇਆ ਸੋਈ॥ ੬ ॥ ਹੁਣ ਜੋ ਬੁੱਧਵਾਨ ਜਨ ਹੋਵੇ। ਦੁੱਖ ਪਏ ਤਾਂ ਕਦੀ ਨ ਰੋਵੇ। ਅਪਣੇ ਦਿਲ ਵਿੱਚ ਧੀਰਜ ਧਰੇ। ਭਈ ਦੁੱਖ ਹੋ ਜਾਊ ਪਰੇ॥ ੭ ॥ ਸਦਾ ਨਹੀਂ ਦਿਨ ਇੱਕੋ ਜੇਹੇ। ਸਦਾ ਨ ਰਹਿੰਦੇ ਦੁੱਖ ਅਜੇਹੇ। ਜੋ ਪਰਮੇਸਰ ਦੁਖ ਦਿਖਾਵੇ। ਆਪੇ ਸੁਖ ਨੂੰ ਫੇਰ ਲਿਆਵੇ ॥ ੮ ॥ ਹੇ ਜਨ ਰੱਖ ਉਸੇ ਦੀ ਆਸ। ਉਹ ਕਰਸਾ ਸਭ ਕਾਰਜ ਰਾਸ। ਜਿਸ ਨੂੰ ਉਸ ਪਰ ਨਹੀਂ ਯਕੀਨ। ਉਹ ਜਨ ਹੈ ਮੂਰਖ ਮਤਿ ਹੀਨ॥ ੯ ॥

ਜਾਂ ਜਹਾਂਦਾਦ ਖਾਂ ਨੂੰ ਮੁਹੰਮਦ ਯਾਰ ਖਾਂ ਨੇ ਪਸ਼ੌਰ ਤੋਂ ਕੱਢ ਦਿੱਤਾ, ਤਾਂ ਉਹ ਮਹਾਰਾਜੇ ਰਣਜੀਤ ਸਿੰਘ ਕੋਲ ਫੇਰ ਲਾਹੌਰ ਵਿਖੇ ਆ ਰਿਹਾ, ਅਰ ਮੁਹੰਮਦ ਯਾਰ ਖਾਂ ਨੇ ਬੀ ਜਾਂ ਉੱਥੇ ਕੁਛ ਪੂਰਾ ਅਰਾਮ ਨ ਡਿੱਠਾ ਤਾਂ ਪਸ਼ੌਰੋਂ ਤੁਰ ਕੇ ਹਰਾਤ ਨੂੰ ਚਲਿਆ ਗਿਆ॥

ਸਨ ੧੮੧੮ ਈਸਵੀ ਵਿੱਚ ਅਪ੍ਰੈਲ ਦੇ ਮਹੀਨੇ ਮਹਾਰਾਜੇ ਰਣਜੀਤ ਸਿੰਘ ਨੇ ਸਲਾਹ ਕੀਤੀ ਕਿ ਕਿਸੇ

ਭਣਾਂ ਕਸ਼ਮੀਰ ਨੂੰ ਫ਼ਤੇ ਕਰੀਏ॥ ਇਹ ਗੱਲ ਸੋਚ ਕੇ ਕੁਝ ਫ਼ੌਜ ਮਿਸਰ ਦਿਵਾਨਚੰਦ ਦੇ ਨਾਲ ਕਰਕੇ ਤਿਸ ਨੂੰ ਪਹਾੜਾਂ ਵੱਲ ਭੇਜਿਆ, ਅਰ ਕੁਝ ਫ਼ੌਜ ਉਸਦੀਮੱਦਤ ਦੇ ਲਈ ਕੌਰ ਖੜਕ ਸਿੰਘ ਦੇ ਅਧੀਨ ਕਰਕੇ ਮਿਸਰ ਦਿਵਾਨਚੰਦ ਵੱਲ ਭੇਜੀ। ਉਹ ਸਭ ਲੋਕ ਕਸ਼ਮੀਰ ਦੇ ਫ਼ਤੇ ਕਰਨੇ ਲਈ ਪਹਾੜਾਂ ਵੱਲ ਗਏ ਅਰ ਮਹਾਰਾਜਾ ਰਣਜੀਤ ਸਿੰਘ ਤਿਨ੍ਹਾਂ ਦੀ ਰਸਤ ਭੇਜਣੇ ਦੇ ਬੰਦੋ ਬਸਤ ਅਤੇ ਪੰਜਾਬ ਦੀ ਖਬਰ ਸੁਰਤ ਰੱਖਣ ਲਈ ਪੰਜਾਬ ਵਿੱਚ ਰਿਹਾ। ਸਿੱਖਾਂ ਦੀ ਫ਼ੌਜ ਜਾਂ ਪਹਾੜਾਂ ਵਿੱਚ ਪਹੁੰਚੀ ਤਾਂ ਪਠਾਣਾਂ ਨਾਲ ਵੱਡੀ ਭਾਰੀ ਲੜਾਈ ਹੋਈ। ਇਸ ਲੜਾਈ ਵਿੱਚ ਹਜ਼ਾਰ ਕੁ ਸਿੱਖ ਅਤੇ ਪੰਜ ਛੇ ਸਰਦਾਰ ਬੀ ਮਾਰੇ ਗਏ ਅਤੇ ਦੂਜੇ ਪਾਸੇ ਬੀ ਬਹੁਤ ਫ਼ੌਜ ਮਾਰੀ ਗਈ। ਇਸ ਲੜਾਈ ਦੀ ਖਬਰ ਜਾਂ ਅਜ਼ੀਮ ਖਾਂ ਨੂੰ ਪਹੁੰਚੀ ਭਈ ਪਠਾਨ ਬਹੁਤ ਮਾਰੇ ਗਏ ਹਨ ਤਾਂ ਉਹ ਕਸ਼ਮੀਰੋਂ ਨਿਕਲ ਕੇ ਜਲਾਲਾਵਾਦ ਜਾ ਵੜਿਆ॥

ਫੇਰ ਰਣਜੀਤ ਸਿੰਘ ਪਸ਼ੌਰ ਨੂੰ ਗਿਆ ਅ ਉੱਥੇ ਮੁਹੰਮਦ ਯਾਰ ਖਾਂ ਨੇ ਹਾਜ਼ਰ ਹੋਕੇ ਅਰਜ਼ ਕੀਤੀ ਕਿ ਪਸ਼ੌਰ ਮੈਨੂੰ ਬਖਸ਼ ਦੇਵੋ ਤਾਂ ਮੈਂ ਤੁਸਾਡਾ ਕਰ

ਭਰਦਾ ਰਹਾਂਗਾ ਬਲਕਿ ਜੋ ਹਾਲਾ ਆਵੇਗਾ ਮੈਂ ਕੌਡੀ ਕੌਡੀ ਲਾਹੌਰ ਭੇਜ ਦਿਆ ਕਰਾਂਗਾ । ਰਣਜੀਤ ਸਿੰਘ ਨੇ ਉਸਦੀ ਅਰਜ ਕਬੂਲ ਕੀਤੀ ਤੇ ਪਸ਼ੌਰ ਉਸ ਦੇ ਹਵਾਲੇ ਕਰ ਦਿੱਤਾ ਅਤੇ ਆਪ ਉਸ ਦੇ ਹੱਥ ਦੀਆਂ ਲਿਖਤਾਂ ਕਰਾਕੇ ਲਾਹੌਰ ਆਨ ਵੜਿਆ ਫੇਰ ਕੋਈ ਕਾਲ ਪਾਕੇ ਅਜੀਮ ਖਾਂ ਮਰ ਗਿਆ ਅਤੇ ਫੇਰ ਪਠਾਨਾਂ ਨੇ ਵੱਡਾ ਰੌਲਾ ਪਾਇਆ । ਮਹਾਰਾਜਾ ਰਣਜੀਤ ਸਿੰਘ ਨੇ ਆਪ ਜਾਕੇ ਉਸ ਝਗੜੇ ਨੂੰ ਮਟਾਯਾ ਅਰ ਫੇਰ ਲਾਹੌਰ ਵਿਖੇ ਆ ਰਿਹਾ ॥

ਸੰਨ ੧੮੨੬ ਈਸਵੀ ਵਿੱਚ ਸਾਦਕ ਮੁਹੰਮਦ ਖਾਂ ਨਾਮੇ ਨਵਾਬ, ਜੋ ਬਹਾਵਲਪੁਰ ਦਾ ਮਾਲਕ ਸੀ, ਮਰ ਗਿਆ ਅਤੇ ਉਸ ਦਾ ਬੇਟਾ ਬਹਾਉਲ ਖਾਂ ਗੱਦੀ ਪੁਰ ਬੈਠਾ ਅਰ ਜੋ ਕੁਝ ਉਸ ਦੇ ਪਿਉ ਦਾਦੇ ਨੇ ਮਹਾਰਾਜੇ ਰਣਜੀਤ ਸਿੰਘ ਨਾਲ ਨੇਮ ਬੰਨ੍ਹਿਆ ਹੋਇਆ ਸੀ ਉਹ ਪੱਕਾ ਰੱਖਿਆ ॥

ਫੇਰ ਸਈਯਦ ਅਹਿਮਦ ਨਾਮੇ ਇੱਕ ਆਦਮੀ ਨੇ ਪਹਾੜ ਦੇ ਮੁਲਖ ਵਿੱਚ ਮੁਹੰਮਦੀ ਝੰਡਾ ਖੜਾ ਕਰਕੇ ਮੁਸਲਮਾਨਾਂ ਨੂੰ ਐਉਂ ਭੂਏ ਚੜ੍ਹਾਇਆ ਕਿ ਆਪਣੇ ਪਕੰਬਰਾਂ ਦੇ ਹੁਕਮ ਮੂਜਬ ਕਾਫਰਾਂ ਸਿੱਖਾਂ ਨੂੰ ਮਾਰਿਆ

ਚਾਹੀਏ । ਜਾਂ ਮੁਸਲਮਾਨਾਂ ਨੇ ਝਗੜਾ ਚੁੱਕਿਆ ਤਾਂ ਮਹਾਰਾਜੇ ਨੇ ਕੁਝ ਫੌਜ ਅਟਕ ੋ ਘਟੇ ਭੇਜ ਕੇ ਸਈਯਦ ਅਹਿਮਦ ਦੇ ਦੰਦ ਖੱਟੇ ਕੀਤੇ ॥

ਮਹਾਰਾਜੇ ਰਣਜੀਤ ਸਿੰਘਨੇ ਜਾਂ ਸਭਨਾਂ ਪਹਾੜਾਂ ਨੂੰ ਜਿੱਤ ਲਿਆ ਤਾਂ ਜੰਮੂ ਦਾ ਕਿਲਾ ਗੁਲਾਬ ਸਿੰਘ ਅਤੇ ਸੁਚੇਤ ਸਿੰਘ ਨੂੰ ਦੇ ਦਿੱਤਾ । ਉਸ ਵੇਲੇ ਜੰਮੂ ਦੇ ਹਾਕਮਾਂ ਦਾ ਭਰਾਉ ਧਿਆਨ ਸਿੰਘ ਰਣਜੀਤ ਸਿੰਘ ਦੇ ਪਾਸ ਡੇਉਢੀ ਦਾ ਦਰੋਗਾ ਸਾ ਅਤੇ ਰਣਜੀਤ ਸਿੰਘ ਜੋ ਉਸਦੇ ਪੁੱਤ੍ਰ ਹੀਰਾ ਸਿੰਘ ਨੂੰ ਬਹੁਤ ਚਾਹੁੰਦਾ ਸੀ ਇਸ ਕਰਕੇ ਹੀਰਾ ਸਿੰਘ ਨੂੰ ਰਾਜੇ ਦੀ ਪਦਵੀ ਦਿੱਤੀ ਅਰ ਰਣਜੀਤ ਸਿੰਘ ਦੇ ਮਨ ਵਿੱਚ ਸਦਾ ਇਹ ਬਾਤ ਰਹਿੰਦੀ ਸੀ ਕਿ ਹੀਰਾ ਸਿੰਘ ਨੂੰ ਕਿਸੇ ਉੱਚੀ ਜ਼ਾਤ ਦੀ ਲੜਕੀ ਨਾਲ ਵਜਾਹਵਾਂ । ਇੱਕ ਬਾਰ ਰਾਜੇ ਸੰਸਾਰਚੰਦ ਦਾ ਪੁੱਤ੍ਰ ਅਨਰੁਧ ਚੰਦ ਆਹਲੂਵਾਲੀਆਂ ਦੇ ਵਿਆਹ ਪੁਰ ਬੁਲਾਇਆ ਹੋਇਆ ਕਪੂਰਥਲੇ ਨੂੰ ਜਾਂਦਾ ਸੀ । ਰਾਹ ਵਿੱਚ ਉਹ ਨੂੰ ਲਾਹੌਰ ਰਹਿਣਾ ਪਇਆ ਤਾਂ ਮਹਾਰਾਜੇ ਰਣਜੀਤ ਸਿੰਘ ਨੇ ਉਸਨੂੰ ਆਪਣੇ ਕੋਲ ਬੁਲਾਕੇ ਜ਼ਿੱਕੁਰ ਫ਼ਿੱਕੁਰ ਇਹ ਲਿਖਾ ਲਿਆ, ਜੋ ਮੈਂ ਆਪਣੀਆਂ ਦੋਹਾਂ ਭੈਣਾਂ ਦਾ ਕਾਰਜ ਮਹਾਰਾਜਾ ਰਣਜੀਤ ਸਿੰਘ ਦੇ

ਕਹਿਣੇ ਮੂਜਿਬ ਕਰਾਂਗਾ। ਜਾਂ ਇਹ ਗੱਲ ਇਸਦੀ ਦਾਦੀ ਨੇ ਸੁਣੀ, ਤਾਂ ਉਨ੍ਹਾਂ ਦੋਹਾਂ ਕੁੜੀਆਂ ਨੂੰ ਲੈਕੇ ਉਨ੍ਹਾਂ ਪਹਾੜਾਂ ਵੱਲ ਜਾ ਰਹੀ ਕਿ ਜੋ ਅੰਗ੍ਰੇਜ਼ਾਂ ਦੇ ਇਲਾਕੇ ਵਿੱਚ ਸੇ। ਫੇਰ ਥੋੜਾ ਚਿਰ ਮਗਰੋਂ ਰਾਜਾ ਅਨਰੁਧ ਚੰਦ ਬੀ ਭੱਜ ਗਿਆ ਅਰ ਉਸਦਾ ਰਾਜ ਮਹਾਰਾਜੇ ਰਣਜੀਤ ਸਿੰਘ ਨੇ ਸਾਰਾ ਹੀ ਆਪਣੇ ਅਧੀਨ ਕਰ ਲਿਆ ਅਤੇ ਉਸਦੇ ਭਰਾ ਫਤੇ ਚੰਦ ਨੂੰ ਉੱਥੋਂ ਕੱਢ ਦਿੱਤਾ॥

ਇੱਕਬਾਰ ਜੋ ਮਹਾਰਾਜੇ ਰਣਜੀਤ ਸਿੰਘ ਨੇ ਬਹੁਤ ਸੁੰਦਰ ਪਸ਼ਮੀਨੇ ਦਾ ਬੜਾ ਭਾਰਾ ਤੰਬੂ ਬਣਵਾਕੇ ਬਾਦਸ਼ਾਹ ਦੀ ਨਜ਼ਰ ਵਾਸਤੇ ਅੰਗ੍ਰੇਜ਼ਾਂ ਦੀ ਵਲਾਇਤ ਲਾਟ ਐਮ- ਹਰਸ੍ਰ ਦੀ ਹੱਥੀਂ ਭੇਜਿਆ ਤਾਂ ਅੰਗ੍ਰੇਜ਼ਾਂ ਦਾ ਬਾਦਸ਼ਾਹ ਉਸ ਨੂੰ ਦੇਖਕੇ ਬਹੁਤਖੁਸ਼ੀ ਹੋਇਆ,ਬਲਕਿਉਸਦੇ ਸੁਕਰਾਨੇ ਵਿੱਚ ਬਹੁਤ ਸੁੰਦਰ ਚਾਰ ਘੋੜੀਆਂ ਅਤੇ ਇੱਕ ਘੋੜਾ ਮਹਾਰਾਜੇ ਰਣਜੀਤਸਿੰਘ ਲਈ ਭੇਜਿਆ ਤੇ ਨਾਲ ਲਾਟ ਸਾਹਿਬ ਨੇ ਵੀ ਇੱਕਪ੍ਰੇਮ ਪੱਤ੍ਰਕਾ ਘੱਲੀ। ਜੋ ਵਕੀਲ ਲੈਕੇ ਆਇਆ ਸੀ ਮਹਾਰਾਜੇ ਨੇ ਉਸਦੀ ਵੱਡੀ ਖਾਤਰ ਕੀਤੀ ਫੇਰ ਕੋਈਦਿਨ ਲਾਹੌਰ ਰਹਿਕੇ ਉਹ ਸਾਹਿਬ ਜੋ ਵਲਾਇਤ ਤੇ ਘੋੜੀਆਂ ਲੈਕੇ ਆਇਆ ਸੀ ਵਿਲੀਅਮ ਬੈਨਟਿੰਕ ਸਾਹਿਬ ਦੀ ਮੁਲਾਕਾਤ ਲਈ ਜੋ ਹਿੰਦੁਸਤਾਨ ਦਾ ਲਾਟ

ਸੀ, ਸ਼ਿਮਲੇ ਦੇ ਪਹਾੜ ਪੁਰ ਗਿਆ ਅਰ ਆਪਣੇ ਆਉਣੇ ਦੀ ਸਭ ਹਕੀਕਤ ਲਾਟਸਾਹਿਬ ਨੂੰ ਸੁਣਾਈ। ਉੱਥੇ ਲਾਟ ਸਾਹਿਬਨੇ ਇਹ ਤਦਬੀਰ ਕੀਤੀ ਕਿ ਕਿਸੇਤਰ੍ਹਾਂ ਮਹਾਰਾਜੇ ਰਣਜੀਤ ਸਿੰਘ ਨਾਲ ਮੈਂ ਬੀ ਮੇਲ ਕਰਾਂ, ਲਾਟ ਸਾਹਿਬ ਨੇ ਕਪਤਾਨ ਵੇਡ ਸਾਹਿਬ ਨੂੰ ਲਿਖਕੇ, ਜਿਸਨੂੰ ਰਣਜੀਤ ਸਿੰਘ ਨੇ ਲੁਦਿਹਾਣੇ ਤੋਂ ਬੁਲਾਇਆ ਸੀ, ਮੁਲਾਕਾਤ ਦੀ ਡੌਲ ਬਣਾ ਲਈ । ਮਹਾਰਾਜੇ ਨੇ ਆਪਣਾ ਦਿਵਾਨ ਮੋਤੀ ਰਾਮ ਅਤੇ ਸਰਦਾਰ ਹਰੀ ਸਿੰਘ ਅਰ ਫ਼ਕੀਰ ਅਜ਼ੀਜ਼ ਦੀਨ ਨੂੰ ਲਾਟ ਸਾਹਿਬ ਦੇ ਪਾਸ ਭੇਜ ਕੇ ਇਹ ਪ੍ਰਗਟ ਕੀਤਾ ਕਿ ਰੋਪੜ ਨਗਰ ਦੇ ਪਾਸ, ਜੋ ਦਰਿਆ ਸਤਲੁਜ ਕੇ ਕੰਢੇ ਪੁਰ ਹੈ, ਮੇਲ ਹੋਵੇਗਾ। ਲਾਟਸਾਹਿਬ ਸੰਨ੧੮੩੧ ਅਕਤੂਬਰ ਦੀ ੨੨ ਤਰੀਕ ਨੂੰ ਰੋਪੜ ਵਿਖੇ ਆਇਆ ਅਤੇ ਮਹਾਰਾਜਾ ਬੀ ਉੱਸੇ ਮਹੀਨੇ ਦੀ ਪੰਜਵੀਂ ਤ੍ਰੀਕ ਨੂੰ ਰੋਪੜ ਪਹੁੰਚ ਗਿਆ ਉਸ ਵੇਲੇ ਮਹਾਰਾਜੇ ਦੇ ਨਾਲ ਦਸ ਹਜ਼ਾਰ ਘੋੜ ਚੜ੍ਹਾ ਅਤੇ ਛੇਕੁ ਹਜ਼ਾਰ ਪਿਆਦਾ ਸੀ, ਲਾਟ ਸਾਹਿਬਨੇ ਮਹਾਰਾਜੇ ਦਾ ਆਉਣਾ ਸੁਣਕੇ ਆਪਣੇ ਵਕੀਲ ਅਤੇ ਸਕੱਤ੍ਰ ਨੂੰ ਆਪਣੀ ਸਲਾਮ ਆਖਣੇ ਲਈ ਰਣਜੀਤ ਸਿੰਘਦੇ ਕੋਲ ਭੇਜਿਆ ਅਰ ਫੇਰ ਰਣਜੀਤਸਿੰਘ ਨੇ ਕੌਰ ਖੜਕ ਸਿੰਘ ਅਤੇ ਛੇ ਯਾ ਸੱਤਾਂ ਵੱਡਿਆਂ ਸਰਦਾਰਾਂ ਨੂੰ

ਲਾਟ ਸਾਹਿਬ ਦੇ ਕੋਲ ਭੇਜਕੇ ਇਹ ਪ੍ਰਗਟ ਕੀਤਾ ਕਿ ਭਲਕੇ ਸਵੇਰੇ ਹੀ ਅਸੀਂ ਤੁਹਾਡੇ ਮਿਲਣ ਨੂੰ ਆਵਾਂਗੇ। ਦੂਸਰੇ ਦਿਨ ਜਾਂ ਮਹਾਰਾਜਾ ਮੁਲਾਕਾਤ ਨੂੰ ਤਿਆਰ ਹੋਇਆ ਤਾਂ ਆਪਣੇ ਤੁਰਨ ਤੇ ਪਹਿਲਾਂ ਤਿੰਨ ਹਜ਼ਾਰ ਸਵਾਰਾਂ ਨੂੰ ਬਹੁਤ ਸੁੰਦਰ ਪੁਸ਼ਾਕ ਨਾਲ ਸਜਾ ਕੇ ਤੋਰ ਦਿੱਤਾ ਅਰ ਫੇਰ ਅੱਠ ਸੋ ਘੋੜ ਚੜ੍ਹਾ ਹੋਰ ਭੇਜਿਆ। ਅਤੇ ਉਸ ਤੇ ਪਿੱਛੋਂ ਹਾਥੀਆਂ ਉੱਤੇ ਬਠਾਲ ਕੇ ਸਰਦਾਰਾਂ ਨੂੰ ਭੇਜਿਆ ਅਤੇ ਸਭਨਾਂ ਦੇ ਪਿੱਛੋਂ ਆਪ ਤੁਰਿਆ। ਤੰਬੂ ਦੇ ਕੁਝ ਪਾਸ ਜਾ ਕੇ ਦੋਹਾਂ ਦੀ ਮੁਲਾਕਾਤ ਹੋਈ, ਬਲਕਿ ਦੋਵੇਂ ਜਣੇ ਹਾਥੀ ਪੁਰ ਬੈਠ ਕੇ ਤੰਬੂ ਤਕ ਗਏ। ਲਾਟ ਸਾਹਿਬ ਨੇ ਅਨੇਕ ਸੁਗਾਤਾਂ ਅਤੇ ਨਜ਼ਰਾਂ ਆਪੋ ਆਪਣੇ ਥਾਂ ਮਹਾਰਾਜੇ ਅਤੇ ਕੌਰ ਸਾਹਿਬ ਅਰ ਹੋਰਨਾਂ ਸਰਦਾਰਾਂ ਨੂੰ ਦਿੱਤੀਆਂ। ਫੇਰ ਮਹਾ-ਰਾਜਾ ਆਪਣੇ ਤੰਬੂ ਨੂੰ ਚਲਿਆ ਆਇਆ। ਦੂਜੇ ਦਿਨ ਲਾਟ ਸਾਹਿਬ ਮਹਾਰਾਜੇ ਦੇ ਤੰਬੂ ਵਿੱਚ ਮਿਲਨੇ ਲਈ ਆਇਆ। ਸਭਨਾਂ ਸਰਦਾਰਾਂ ਨੇ ਲਾਟ ਸਾਹਿਬ ਨੂੰ ਨਜ਼ਰਾਂ ਦਿੱਤੀਆਂ ਅਤੇ ਮਹਾਰਾਜੇ ਨੇ ਕਈ ਘੋੜੇ ਵਡ ਮੁੱਲੇ ਸੋਨੇ ਚਾਂਦੀ ਦੇ ਅਸਬਾਬ ਸਣੇ ਲਾਟ ਸਾਹਿਬ ਨੂੰ ਸੁਗਾਤ ਦਿੱਤੀ। ਫੇਰ ਮਹਾਰਾਜੇ ਅਤੇ ਸਰਕਾਰ ਅੰਗ੍ਰੇਜ਼ੀ ਦੀ

ਕਵੈਦ ਹੋਣ ਲੱਗੀ । ਰਣਜੀਤ ਸਿੰਘ ਅੰਗ੍ਰੇਜ਼ੀ ਫੌਜ ਦੀ ਚਤੁਰਾਈ ਅਤੇ ਚਲਾਕੀ ਦੇਖਕੇ ਬਹੁਤਾ ਖ਼ੁਸ਼ੀ ਹੋਇਆ। ਉੱਸੇ ਦਿਨ ਰ ਤ੍ਰਕਾਲਾਂ ਦੇ ਵੇਲੇ ਪਿਛਲੀ ਮੁਲਾਕਾਤ ੋਈ ਅਰ ਉੱਸੇ ਦਿਨ ਲਾਟ ਸਾਹਿਬ ਨੇ ਇੱਕ ਲੋਹੇ ਦਾ ਪੁਲ ਮਹਾਰਾਜੇ ਦੀ ਨਜ਼ਰ ਕੀਤਾ। ਦੂਜੇਦਿਨ ਦੋਵੇਂ ਸਰਕਾਰਾਂ ਆਪਣੇ ਆਪਣੇ ਲਕ ਦੇ ਵੱਲ ਰਵਾਨਾ ਹੋਈਆਂ॥

ਫੇਰ ਜਾਂ ਸੰਨ ੧੮੩੮ ਈਸਵੀ ਵਿੱਚ ਅੰਗ੍ਰੇਜ਼ ਨੇ ਕਾਬਲ ਵੱਲ ਚੜ੍ਹਾਈ ਕੀਤੀ ਤਾਂ ਰਣਜੀਤ ਸਿੰਘ ਨ ਆਪਣੀ ਛੇ ਹਜ਼ਾਰ ਫ਼ੌਜ ਮੱਦਤ ਵਾਸਤੇ ਇਨ੍ਹਾਂ ਦੇ ਨਾਲ ਕਰ ਦਿੱਤੀ। ਜਾਂ ਫ਼ੌਜ ਕਾਬਲ ਪੁਰ ਪਹੁੰਚੀ ਤਾਂ ਅਜੇ ਮੁਹਿੰਮ ਪੂਰੀ ਬੀ ਨਹੀਂ ਹੋਈ ਸੀ ਕਿ ਮਹਾਰਾਜਾ ਰਣਜੀਤ ਸਿੰਘ, ਜੋ ਪਹਿਲਾਂ ੇ ਬਹੁਤ ਮਾਂਦਾ ਸਾ, ਸੰਨ੧੮੩੯ ਈਃ ਿੱਚ ਪੂਰਾ ਹੋ ਗਿਆ॥

॥ ਦੋਹਰਾ ॥

ਵਡੇ ਵਡੇ ਇਸ ਜਗਤ ਪੁਰ ਬੈਠੇ ਪੈਰ ਪਸਾਰ।
ਸਾਰੇ ਓੜਕ ਕਾਲ ਨੇ ਲਏ ਘੜੀ ਵਿੱਚ ਮਾਰ॥

॥ ਚੌਪਈ ॥

ਜਗ ਸਰਾਇੰ ਵਿੱਚ ੋ ਜਨ ਆਵੇ । ਸਦਾ ਕਾਲ ਨਹੀਂ ਰਹਿਣਾ ਪਾਵੇ। ਵਡੇ ਵਡੇ ਰਾਜੇ ਹੰਕਾਰੀ। ਵਿੱਜਦਾ

ਵਾਨ ਗੁਣੀ ਬਲਕਾਰੀ । ਚਾਰ ਕੁ ਦਿਨ ਸਭ ਕਰਨ ਵਸੇਰਾ। ਫੇਰ ਕੂਚ ਹੈ ਸਭ ਦਾ ਡੇਰਾ । ਸਦਾਂ ਵੱਜਦਾ ਕੂਚ ਨਗਾਰਾ। ਇੱਥੇ ਕੋਈ ਨ ਰਹਿਣੇ ਹਾਰਾ । ਹੁਣ ਏਹੋ ਹੈ ਸਭ ਨੂੰ ਜੋਗ । ਝੂਠੇ ਜਾਣਨ ਜਗ ਦੇ ਭੋਗ। ਝੂਠੇ ਧਨ ਸੰਪਤ ਸੁਖ ਧਾਮ । ਝੂਠ ਮਿਲਖ ਮੁਲਖ ਅਰ ਨਾਮ । ਜੋ ਜਨ ਇੱਥੇ ਰਹੇ ਉਦਾਸ । ਸਦਾ ਰਹਿਣ ਦੀ ਕਰੇ ਨ ਆਸ। ਸੋ ਸੁਖੀਆ ਦੁਖ ਕਦੀ ਨ ਪਾਇ । ਦੁਖੀ ਰਹੇ ਜੋ ਪ੍ਰੀਤ ਲਗਾਇ । ਕੌਣ ਕਰੇ ਆਪਣੀ ਵਡਿਆਈ । ਭਈ ਸੁਖੀ ਮੈਂ ਦੁਖ ਨ ਰਾਈ। ਜੇ ਕੋਈ ਦਿਨ ਸੁਖ ਬੀ ਹੋਵੇ । ਓੜਕ ਕਾਲ ਸਰਬ ਸੁਖ ਖੋਵੇ ॥

॥ ਦੋਹਰਾ ॥

ਇਹ ਸੰਸਾਰ ਮੁਸਾਫ਼ਰੀ ਹੱਛੀ ਤਰ੍ਹਾਂ ਨਿਭਾਉ ॥
ਸਉਂ ਰਹਿਣਾ ਹੱਛਾ ਨਹੀਂ ਪਰਮੇਸ਼ਰ ਵੱਲ ਆਉ ॥

ਰਣਜੀਤ ਸਿੰਘ ਦੇ ਮਰਨੇ ਪਿੱਛੋਂ ਕਈ ਰਾਣੀਆਂ ਸਤੀ ਹੋਈਆਂ ਅਰ ਪੰਜਾਬ ਵਿੱਚ ਅਜਿਹਾ ਸੋਗ ਵਧਿਆ ਕਿ ਮਾਨੋਂ ਕੰਧਾਂ ਬੀ ਰੋਂਦੀਆਂ ਦਿਸਦੀਆਂ ਸੀਆਂ। ਉਸ ਤੇ ਪਿੱਛੋਂ ਰਾਜੇ ਧਿਆਨ ਸਿੰਘ ਨੇ ਆਪਣੀ ਚਤੁਰਾਈ ਨਾਲ ਰਾਜਕਾਜ ਵਿੱਚ ਅਜਿਹਾ ਦਬਾਉ ਕਰ ਲਿਆ ਕਿ

ਠੀਕ ਉਸੇ ਨੂੰ ਰਾਜ ਦਾ ਮਾਲਕ ਜਾਨਣਾ ਚਾਹੀਏ। ਰਣਜੀਤ ਸਿੰਘ ਦੇ ਜੀਉਂਦੇ ਹੀ ਇਸ ਨੂੰ ਅਜਿਹਾ ਅਖ਼ਤਿਆਰ ਸੀ ਕਿ ਕੌਰ ਖੜਕ ਸਿੰਘ ਅਤੇ ਸ਼ੇਰ ਸਿੰਘ ਨੂੰ ਬੀ, ਕਿ ਜੋ ਮਹਾਰਾਜੇ ਰਣਜੀਤ ਸਿੰਘ ਦੇ ਪੁੱਤ੍ਰ ਸੇ, ਕਈ ਵਾਰ ਡੇਉੜੀ ਪੁਰ ਰੋਕ ਦਿੱਤਾ ਸੀ। ਇਸਨੇ ਸਰਕਾਰ ਦੇ ਦਿਲ ਵਿੱਚ ਇਹ ਗੱਲ ਬੀ ਪਾ ਦਿੱਤੀ ਹੋਈਸੀ ਕਿ ਕੌਰ ਖੜਕ ਸਿੰਘ, ਜੋ ਬਹੁਤ ਮੂਰਖ ਅਤੇ ਕਮਲ ਰਮਲਾ ਹੈ, ਇਸ ਕਾਰਣ ਇਹ ਰਾਜ ਦੇ ਲਾਇਕ ਨਹੀਂ ਅਰ ਸ਼ੇਰ ਸਿੰਘ ਦੀ ਬਾਬਤ ਮਹਾਰਾਜੇ ਦੇ ਦਿਲ ਵਿੱਚ ਇਹ ਭਰਮ ਪਾ ਦਿੱਤਾ ਹੋਇਆ ਸੀ ਕਿ ਇਹ ਤੁਹਾਡੀ ਅੰਸ ਨਹੀਂ। ਇਸ ਧਿਆਨ ਸਿੰਘ ਨੂੰ ਜੋ ਮਹਿਲਾਂ ਵਿੱਚ ਬੀ ਜਾਣ ਆਉਣ ਦੀ ਰੋਕ ਟੋਕ ਨਹੀਂ ਸੀ, ਇਸ ਕਰਕੇ ਇਸ ਤੇ ਰਾਣੀਆਂ ਬੀ ਬਹੁਤ ਡਰਦੀਆਂ ਰਹਿੰਦੀਆਂ ਸੀਆਂ। ਇਸ ਧਿਆਨ ਸਿੰਘ ਦਾ ਪੁੱਤ੍ਰ ਹੀਰਾ ਸਿੰਘ ਜੋ ਹਰਵੇਲੇ ਸਰਕਾਰ ਦੇ ਨਾਲ ਹੀ ਰਹਿੰਦਾ ਸੀ, ਇਸ ਡਰ ਤੇ ਰਾਣੀਆਂ ਮਹਾਰਾਜੇਦੇ ਪਾਸ ਆਪਣਾ ਦੁਖਨਹੀਂ ਖੁਲ੍ਹ ਸਕਦੀਆਂ ਸੀਆਂ। ਮਹਾਰਾਜੇ ਰਣਜੀਤ ਸਿੰਘ ਦੇ ਮਰਨੇ ਤਕ ਇਸਦਾ ਕਾਰਬਾਰ ਅਤੇ ਦਰਬਾਰ ਵਿੱਚ ਇਹੋਜਿਹੀ ਜ਼ੋਰ ਰਿਹਾ ਕਿ ਜੋ ਇਸਨੂੰ ਭਾਉਂਦਾ ਸੋਈ ਕੰਮ ਹੁੰਦਾਸੀ॥

ਜਾਂ ਮਹਾਰਾਜਾ ਰਣਜੀਤ ਸਿੰਘ ਮਰਨ ਲਗਾ ਤਾਂ ਕੌਰ ਖੜਕ ਸਿੰਘ ਨੂੰ ਸੱਦਕੇ ਵਜੀਰ ਧਿਆਨ ਸਿੰਘ ਨੂੰ ਉਸਦੀ ਬਾਂਹ ਫੜਾਈ, ਅਤੇ ਆਖਿਆ, "ਹੇ ਧਿਆਨ ਸਿੰਘ ਤੂੰ ਮੇਰਾ ਸੱਚਾ ਵਜੀਰ ਅਤੇ ਰਾਜ ਦਾ ਰਖਵਾਲਾ ਹੈਂ ਸੋ ਮੈਂ ਸਾਰੀ ਉਮਰ ਤੇਰੇ ਉੱਤੇ ਜੋ ਮਿਹਰਬਾਨੀਆਂ ਅਤੇ ਉਪਕਾਰ ਕੀਤੇ ਹਨ ਉਨ੍ਹਾਂ ਦੇ ਬਦਲੇ ਤੂੰ ਇਸ ਮੇਰੇ ਪੁੱਤ੍ਰ ਖੜਕ ਸਿੰਘ ਨੂੰ ਖੁਸ਼ੀ ਰੱਖੀਂ, ਅਤੇ ਕਦੇ ਇਸ ਦੇ ਨਾਲ ਨਿਮਕਹਰਾਮੀ ਅਤੇ ਬੁਰਿਆਈ ਨ ਕਰੀਂ ਅਰ ਇਸਨੂੰ ਸਦਾ ਮੇਰੇ ਥਾਂ ਸਮਝਦਾ ਰਹੀਂ" ॥

---

## ਮਹਾਰਾਜੇ ਰਣਜੀਤ ਸਿੰਘ ਦੇ ਚਾਲ ਚਲਨ ਦਾ ਹਾਲ

ਮਹਾਰਾਜਾ ਰਣਜੀਤ ਸਿੰਘ ਕੁਝ ਪੜ੍ਹਿਆ ਹੋਇਆ ਨਹੀਂ ਸੀ, ਪਰ ਤਾਂ ਭੀ ਦਰਬਾਰ ਦੇ ਕਾਗਤ ਸਭ ਆਪ ਬੈਠ ਕੇ ਸੁਣਦਾ ਹੁੰਦਾ ਸੀ ਅਰ ਜੋ ਕੁਝ ਠੀਕ ਸਮਝਦਾ ਉਸ ਪੁਰ ਆਪ ਹੀ ਸੋਚ ਸਮਝ ਕੇ ਹੁਕਮ ਲਿਖਾਉਂਦਾ,

ਜਦ ਹੁਕਮ ਲਿਖ ਚੁਕਦੇ ਸੇ ਤਦ ਦੂਜੀਵਾਰ ਫੇਰ ਸੁਣਕੇ ਵਿਚਾਰ ਕਰਦਾ ਸੀ ਕਿ ਦੇਖਾਂ ਮੁਨਸ਼ੀ ਲੋਕ ਮੇਰੇ ਹੁਕਮ ਨੂੰ ਕੁਝ ਉਲਟਾਕੇ ਤਾਂ ਨਹੀਂ ਲਿਖ ਗਏ। ਓਹ ਆਪਣੀ ਛੋਟੀ ਉਮਰ ਵਿਚ ਹੀ ਸਖੀ ਬਹੁਤ ਸਾ ਅਤੇ ਆਪਣੇ ਮੁਸਾਹਿਬਾਂ ਅਤੇ ਹੋਰਨਾਂ ਲੋਕਾਂ ਨੂੰ ਬਹੁਤ ੨ ਨਿਆ- ਮਤਾਂ ਬਖ਼ਸ਼ਦਾ ਰਹਿੰਦਾ ਸੀ। ਜੋ ਜਰੂਰੀ ਕੰਮ ਉਸ ਨੂੰ ਰਾਤ ਵੇਲੇ ਯਾਦ ਆਉਂਦੇਸੇ ਉਨ੍ਹਾਂ ਨੂੰ ਉੱਸੇ ਵੇਲੇ ਲਿਖ ਲੈਂਦਾ ਸੀ ਭਈ ਭਲਕੇ ਭੁੱਲ ਨਾ ਜਾਣ। ਰਾਤ ਨੂੰ ਸੌਣ ਲੱਗਾ ਉਹ ਸਦਾ ਅਜਿਹੇ ਕੰਮ ਸੋਚਦਾ ਸੀ ਜਿਨ੍ਹਾਂ ਤੇ ਉਸਦਾ ਰਾਜ ਵਧਦਾ ਰਹੇ। ਉਸਨੇ ਆਪਣੀ ਚਤੁਰਾਈ ਦੀ ਤੇਜ਼ੀ ਨਾਲ ਅਤੇ ਨਿਤ ਦੇ ਮੁਹਾਵਰੇ ਕਰਕੇ ਇੱਕ ਅਜਿਹੀ ਕਰਾਮਾਤ ਉਤਪੱਤ ਕਰ ਲਈ ਸੀ ਕਿ ਹੋਰਨਾਂ ਲੋਕਾਂ ਦੀ ਚਤੁਰਾਈ ਅਤੇ ਸਮਰੱਥ ਅਤੇ ਗੁਣ ਸੁਭਾਉ ਮੂੰਹ ਦੇਖ ਕੇ ਹੀ ਪਛਾਣ ਲੈਂਦਾ ਸੀ। ਇਹ ਬਹੁਤ ਮਧਰਾ ਆਦਮੀ ਅਤੇ ਅੱਖਤੋਂ ਲਾਂਵਾਂਸੀ। ਸੀਤਲਾ ਦੇ ਦਾਗ਼ ਜੋ ਇਸ ਦੇ ਮੁਖ ਪੁਰ ਸੇ ਇਸ ਕਾਰਣ ਇਸ ਦੀ ਸੂਰਤ ਰਤੀ ਕੁ ਬਿਗੜ ਗੀ ਸੀ ਪਰ ਲੰਮੇ ਦਾੜ੍ਹੇ ਦੇ ਸਬੱਬ, ਜੋ ਇਸ ਦੀ ਧੁੰਨੀ ਤੱਕ ਪੇਂਦਾ ਸੀ ਇਸਦਾ, ਮੂੰਹ ਭਰਿਆ ਅਤੇ ਸਜਿਆ ਹੋਇਆ

ਜਾਪਦਾ ਸੀ। ਇਹ ਲੋਕਾਂ ਨਾਲ ਅਜਿਹਾ ਹੱਸਕੇ ਅਤੇ ਨਿਸ਼ਕਪਟ ੱਲਾਂ ਕਰਦਾ ਸੀ ਕਿ ਉਸਦੇ ਪ੍ਰੇਮ ਵਿੱਚ ਦੱਬੇ ਹੋਏ ਲੋਕ ਆਪਣੇ ਦਿਲ ਦੇ ਭੇਤ ਬੀ ਪ੍ਰਗਟ ਕਰ ਬੈਠਦੇ ਸੇ। ਇਸਨੂੰ ਘੋੜੇ ਪੁਰ ਚੜ੍ਹਣੇ ਦਾ ਬੜਾ ਸ਼ੌਕ ਸਾ, ਇੱਥੇ ਤੱਕ ਕਿ ਬੁਢੇਪੇ ਦੇ ਸਮੇਂ ਉਸਨੂੰ ਹੋਰ ਲੋਕ ਚੱਕ ਕੇ ਘੋੜੇ ਪੁਰ ਚੜ੍ਹਾ ਦਿੰਦੇ ਸੇ। ਇਸਨੂੰ ਲੜਾਈ ਿੱਚ ਛਲ ਬਲ ਕਰਨੇ ਬਹੁਤ ਯਾਦ ਸੇ ਬਲਕਿ ਜਿੱਥੇ ਤੱਕ ਹੋ ਸਕਦਾ ਅਪਣੇ ਵੈਰੀਆਂ ਨੂੰ ਛਲ ਬਲ ਨਾਲ ਮਾਰਦਾ ਸਾ। ਜੁਆਨੀ ਦੀ ਉਮਰ ਵਿੱਚ ਤਾਂ ਇਹ ਬੜਾ ਬਲਕਾਰ ਅਰ ਤਕੜਾ ਸਾ ਪਰ ਬੁਢੇਪੇ ਵਿੱਚ ਬਹੁਤ ਬਲਹੀਨ ਹੋਗਿਆ ਸਾ। ਇਸਦੀ ਡੌਲ ਚਾਲ ਬੜੀ ਸਿੱਧੀ ਸਾਦੀ ਸੀ ਪਰ ਦਰਬਾਰ ਦੇ ਸਜਾਉਣੇ ਲਈ ਆਪਣੇ ਮੁਸਾਹਿਬਾਂ ਨੂੰ ਹੁਕਮ ਦੇ ਛੱਡਿਆ ਸਾ ਕਿ ਸਭ ਕੋਈ ਹੀਰੇ, ਮੋਤੀ, ਜੁਆਹਰਾਂ ਨਾਲ ਸਜ ਕੇ ਦਰਬਾਰ ਵਿੱਚ ਆਯਾ ਕਰੇ ਇਹ ਸ਼ਰਾਬ ਬਹੁਤ ਪੀਂਦਾ ਅਤੇ ਸੋਹਣੀਆਂ ਸੂਰਤਾਂ ਦੇ ਦੇਖਣੇ ਦਾ ਬਹੁਤ ਸ਼ੌਕ ਰੱਖਦਾ ਸਾ। ਕਈ ਲੋਕ ਆਖਦੇ ਹਨ ਕਿ ਬਹੁਤ ਸ਼ਰਾਬ ਪੀਣੇ ਦੇ ਸਬੱਬ ਹੀ ਛੇਤੀ ਬੁੱਢਾ ਹੋਗਿਆ ਸਾ। ਉਸਨੂੰ ਆਪਣੇ ਪੰਥ ਵਧਾਉਣੇ ਦੀ ਬਹੁਤ ਚੌਂਪ ਸੀ ਅਰ ਆਪ ਭੀ ਸਿੱਖੀ ਧਰਮ ਵਿੱਚ

ਅਜਿਹਾ ਪੱਕਾ ਸਾ ਕਿ ਨਿੱਤ ਕਿੰਨੀ ਹੀ ਦੇਰ ਤੱਕ ਸ੍ਰੀ ਗੁਰੂ ਗ੍ਰੰਥ ਸਾਹਿਬ ਸੁਣਦਾ ਸਾ॥

ਇਹ ਦੁਸ਼ਾਲਿਆਂ ਅਤੇ ਲੂਨ ਦੀ ਸੁਦਾਗਰੀ ਆਪ ਕਰਦਾ ਹੁੰਦਾ ਸਾ। ਇਹ ਕੋਈ ਕੰਮ ਆਪਣਾ ਨਜੂਮੀਆਂ ਅਰ ਜੋਤਸ਼ੀਆਂ ਦੇ ਪੁੱਛੇ ਬਿਨਾਂ ਨਹੀਂ ਕਰਦਾ ਸਾ। ਤੇਰ੍ਹਾਂ ਵਰ੍ਹਿਆਂ ਦੀ ਉਮਰ ਵਿੱਚ ਜਦ ਇਹ ਗੱਦੀ ਪੁਰ ਬੈਠਾ ਸਾ ਤਾਂ ਉਸਤੇ ਇੱਕ ਇਹ ਕੰਮ ਬਹੁਤ ਬੁਰਾ ਹੋ ਗਿਆ ਸਾ ਕਿ ਲੱਖੂ ਨਾਮੇ ਦਿਵਾਨ ਨੂੰ, ਜੋ ਇਸ ਦੇ ਪਿਤਾ ਦਾ ਦਿਵਾਨ ਸਾ, ਨੌਕਰੀ ਤੇ ਹਟਾ ਦਿੱਤਾ ਸਾ, ਅਰ ਫੇਰ ਉਸਨੂੰ ਕਟਾਸ ਦੀ ਮੁਹਿੰਮ ਵਿੱਚ ਭੇਜਿਆ ਜਿੱਥੇ ਉਹ ਬਿਚਾਰਾ ਮਰ ਗਿਆ॥

# ਹਿੰਦੁਸਤਾਨ ਦੇ ਨੱਟ

ਜਨਵਰੀ ਦੇ ਮਹੀਨੇ ਇੱਕ ਦਿਨ ਸਵੇਰੇ ਜਿਸਵੇਲੇ ਅਜੇ ਮਨੁੱਖ ਤੇ ਪਸੂ ਅਰਾਮ ਨਾਲ ਸੁੱਤੇ ਹੋਏ ਸਨ ਤੇ ਕੀਲੰ-ਬਕਮ ਦੇ ਲੋਕ ਜਿਨ੍ਹਾਂ ਪਾਸ ਅਕਸਰ ਘੱਟ ਕੰਮ ਸਾ, ਆਪਣਾ ਸਮਾਂ ਬਤੀਤ ਕਰਨ ਲਈ ਕੁਝ ਖੇਡ ਲੋੜਦੇ ਸਾਨ, ਕੁਝ ਆਦਮੀ ਬਾਹਰ ਧੁੱਪ ਸੇਕਦੇ ਤੇ ਗੱਪਾਂ ਮਾਰਦੇ ਸਨ ਪਿੰਡ ਦੇ ਬਰਵਾ ਨੰਦੂ ਨਾਇਕਨੇ ਕੋਣੰਦਰਮ ਮੁਦਾਲ

ਨੂੰ ਜੋ ਓਸ ਮੰਡਲੀ ਵਿੱਚੋਂ ਸਾ, ਆ ਸੁਨਾਇਆ ਜੋ ਮੰਦਰ ਦੇ ਤਲਾ ਪੁਰ ਅੰਬਾਂ ਦੀ ਬਗੀਚੀ ਵਿੱਚ ਨਟਾਂ ਤੇ ਬਾਜੀ-ਗਰਾਂ ਦਾ ਡੇਰਾ ਲੱਥਾ ਹੋਇਆ ਹੈ ਜੇਹੜੇ ਕੀਲੰਬਕਮ ਵਿੱਚ ਰਾਤ ਦੇ ਆਏ ਹੋਏ ਹਨ। ਏਹ ਖਬਰ ਦਾਵਾਨਲ ਦੀ ਨਿਆਈਂ ਸਾਰੇ ਫੈਲ ਗਈ ਤੇ ਸਾਰੇ ਪਿੰਡ ਵਿੱਚ ਰੌਲਾ ਪੈ ਗਿਆ। ਨਿੱਕੇ ਜਾਤਕ ਆਪਣੀਆਂ ਮਾਵਾਂ ਪਾਸ ਇਹ ਖਬਰਾਂ ਦੱਸਨ ਲਈ ਦੌੜ ਗਏ ਤੇ ਕਈ ਅੰਬਾਂ ਦੀ ਬਗੀਚੀ ਵਿੱਚ ਉਨ੍ਹਾਂ ਨਵਿਆਂ ਆਇਆਂ ਨੂੰ ਦੇਖਨ ਲਈ ਦੌੜ ਗਏ। ਪਿੰਡਾਂ ਦੀਆਂ ਤ੍ਰੀਮਤਾਂ ਨੱਢੀਆਂ ਬੁੱਢੀਆਂ ਸਾਰੀਆਂ ਨੂੰ ਉਡੀਕ ਲੱਗੀ ਹੋਈ ਸੀ ਤੇ ਉਹ ਰੋਜ ਨਾਲੋਂ ਸਵੇਰੇ ਹੀ ਦੁਪਹਿਰ ਦੀ ਰੋਟੀ ਲੱਗ ਬੈਠੀਆਂ॥

ਜੇਹੜੇ ਨਟ ਉਸ ਦਿਨ ਕਾਲੰਬਕਮ ਵਿੱਚ ਆਏ ਹੋਏ ਸਨ ਓਹ ਥੋਮ ਬਰਵਾ ਜਾਤ ਦੇ ਸਨ। ਥੋਮ ਬਰਵੇ ਟੱਪਰੀ ਵਾਸ ਲੋਕ ਹੁੰਦੇ ਹਨ ਤੇ ਆਪਣਾ ਜੀਉਕਾ ਦੇਸ ਵਿੱਚ ਫਿਰਕੇ ਤੇ ਤਮਾਸ਼ੇ ਵਿਖਾਲ ਕੇ ਪੈਦਾ ਕਰਦੇ ਹਨ ਇਸ ਟੋਲੀ ਵਿੱਚ ਇੱਕ ਉਸਦਾ ਸਰਦਾਰ ਕੋਈ ਚਾਹ-ਲੀਆਂ ਬਰਸਾਂ ਦਾ ਆਦਮੀ ਸਾ, ਇੱਕ ਉਸਦੀ ਤ੍ਰੀਮਤ ਜੇੜ੍ਹੀ ਪੰਝੀਆਂ ਤੀਹਾਂ ਵਰ੍ਹਿਆਂ ਦੀ ਸੀ, ਉਸਦਾ ਭਰਾ ਤੀਹਾਂ ਵਰਿਆਂ ਦਾ ਕਮਾਏ ਹੋਏ ਜੁੱਸੇ ਵਾਲਾ ਗਭਰੂ

ਤੇ ਉਸਦੇ ਮੁੰਡੇ ਦੋ ਸੇ ਜਿਨ੍ਹਾਂ ਦੀ ਅਵਸਥਾ ਨਵਾਂ ਤੇ ਸੱਤਾਂ ਵਰ੍ਹਿਆਂ ਦੀ ਸੀ। ਟੋਲੀ ਦਾ ਸਰਦਾਰ ਪਿੰਡ ਦੇ ਪੈਂਚ ਪਾਸੋਂ ਪਿੰਡ ਦੇ ਲੋਕਾਂ ਨੂੰ ਆਪਣੇ ਕਰਤਬ ਦੱਸਨ ਦੀ ਪਰਵਾਨਗੀ ਲੈਨ ਵਾਸਤੇ ਆਯਾ॥

ਉਸ ਥਾਂ ਦੇ ਵੱਡੇ ੨ ਆਦਮੀਆਂ ਨਾਲ ਸਲਾਹ ਗਿਣਕੇ ਪਰਵਾਨਗੀ ਝੱਟ ਮਿਲ ਗਈ, ਤੇ ਇਹ ਗੱਲ ਠਹਿਰੀ ਜੋ ੩ ਵਜੇ ਨਾਲ ਲੌਢੇ ਵੇਲੇ ਤਮਾਸ਼ਾ ਹੋਣ ਲਗ ਪਵੇ। ਨਿਯਤ ਵੇਲੇ ਥੀਂ ਕਿੰਨਾਹੀ ਚਿਰ ਪਹਿਲੇ ਪਿੰਡ ਦੇ ਜਵਾਨ ਤੇ ਬੁੱਢੇਲੋਕ ਤੇ ਨੀਚ ਜਾਤਾਂਦੇ ਮਨੁੱਖ ਕੌਠੰਦਰਮ ਮੁਦਾਲੀਦੇ ਘਰ ਅੱਗੇ ਇਕੱਠੇ ਆ ਹੋਏ ਤੇ ਤਮਾਸ਼ਾ ਵੇਖਣ ਲਈ ਵੱਡੇ ਚਾ ਨਾਲ ਉਡੀਕਨ ਲੱਗੇ। ਨਟਾਂ ਦੇ ਸਾਮ੍ਹਣੇ ਪੈਂਚ ਤੇ ਹੋਰ ਚੰਗੇ ਲੋਕ ਸਫਾਂ ਉੱਤੇ ਬੈਠ ਗਏ ਤੇ ਤਮਾਸ਼ੇ ਵਾਸਤੇ ਉਨ੍ਹਾਂ ਦੇ ਅੱਗੇ ਬਤੇਰੀ ਥਾਂ ਖਾਲੀ ਸੀ। ਤ੍ਰੀਮਤਾਂ ਇੱਕ ਨਵੇਕਲੀ ਜਗ੍ਹਾ ਪੁਰ ਸਾਰੀਆਂ ਇਕੱਠੀਆਂ ਜ ਖਲੋਤੀਆਂ ਤੇ ਕਈ ਗਭਰੂ ਮੁੰਡੇ ਇੱਕ ਪਾਸਲੇ ਬ੍ਰਿਛ ਉੱਪਰ ਚ ੍ਹਕੇ ਟਾਹਣਾਂ ਪੁਰ ਜਾ ਬੈਠੇ॥

ਜਾਂ ਪੈਂਚਾਂ ਨੇ ਤਮਾਸ਼ਾ ਕਰਨ ਦੀ ਪਰਵਾਨਗੀ ਦੇ ਦਿੱਤੀ ਤਾਂ ਨਟਾਂ ਦਾ ਸਰਦਾਰ ਆਪਣਾ ਢੋਲ ਦੱਬਕੇ ਵਜਾ' ਉਣਲੱਗਾ ਜਿਸਦਾ ਇਹ ਫਲ ਹੋਇਆ ਜੋ ਉਸਦੀ ਅਵਾਜ਼

ਸੁਣਕੇ ਹੋਰ ਲੋਕ ਦੂਰੋਂ ਨੇੜਿਓਂ ਦੌੜੇ ਆ ਪਹੁੰਚੇ। ਅਸ ਕਹਿ ਸਕਦੇ ਹਾਂ ਜੋ ਕੀਲੰਬਕਮ ਦੇ ਤਾਂ ਸਾਰੇ ਲੋਕ ੁਸ ਵਿਕਾਨੇ ਆਏ ਹੋਏ ਸਾਨ। ਨਟ ਨੇ ਆਖਿਆ ਜੋ ਮੈਂ ਅੱਤ ਅਰਰਜ ਖੇਡਾਂ ਦੱਸ ਜਾਨਦਾ ਹਾਂ ਤੇ ਲੋਕ ਜੇਹੜੇ ਵੇਖਦੇ ਹਨ ਹਰਾਨ ਹੋ ਜਾਂਦੇ ਹਨ। ਮੈਂ ਰੰਗਾਰ ਦੇ ਜਿਮੀਂਦਾਰ ਨੂੰ ਤਮਾਸ਼ਾ ਂਸਿਆ ਸਾਂ ਤਾਂ ਉਸਨੇ ਮੈਨੂੰ ਤਿੱਲੇਦਾ ਕੱਢਿਆ ਹੋਇਆ ਕੱਪੜਾ ਦਿੱਤਾ। ਰਾਮ ਸਾਮੀ ਜਿਮੀਂਦਾਰ ਨੂੰ ਜਦੋਂ ਮੈਂ ਆਪਣੇ ਅਚਰਜ ਦੇ ਕਰਤਬ ਦੱਸੇ ਤਾਂ ਉਸਨੇ ਪਰਸੰਨ ਹੋਕੇ ਮੈਨੂੰ ਇੱਕ ਨਵਾਂ ਬਸਤ੍ਰ ਦਿੱਤਾ ਜੇੜ੍ਹਾ ਹੁਨ ਮੇਰੀ ਤੀਮਤ ਨੇ ਪਾਇਆ ਹੋਇਆ ਹੈ ਤੇ ਅਜੇ ਕੱਲ੍ਹ ਭੀ ਨਾਲ ਦੇ ਪਿੰਡ ਵਾਲੇ ਲੋਕਾਂ ਨੇ ਮੇਰਾ ਤਮਾਸ਼ਾ ਦੇਖਕੇ ਪਰਸੰਨ ਹੋਕੇ ਮੈਨੂੰ ਪੁਰਾਨੇ ਕੱਪੜੇ,ਰੁਪਯੇ,ਪੈਸੇ ਤੇ ਅਨਾਜ ਦਿੱਤਾ ਸਾ ਪਰ ਮੈਂ ਜਾਂਨਦਾ ਹਾਂ ਜੋ ਤੁਸੀ ਉਨ੍ਹਾਂ ਥੀਂ ਵਧੀਕ ਦਾਤੇ ਹੋ। ਮੇਰੀ ੇਨਤੀ ਇਹ ਹੈ ਤੁਸੀ ਵੀ ਮੇਰਾ ਕਰਤਬ ਵੇਖਕੇ ਮੇਰੇ ਲਾਇਕ ਇਨਾਮ ਦੇਨਾ। ਇੰਨ੍ਹੀ ਗੱਲ ਕਰਕੇ ਉਸਨੇ ਆਪਣੇ ਭਰਾ ਤੇ ਪੁੱਤ੍ਰਾਂ ਨੂੰ ਆਖਿਆ, ਜੋ ਸਾਮ੍ਹਨੇ ਨਿਕਲ ਖੜੇ ਹੋਵੋ। ਉਨ੍ਹਾਂ ਨੇ ਆ ਕੇ ਸਭਨਾਂ ਨੂੰ ਮੱਥਾ ਟੇਕਿਆ ਤੇ ਅਕਹਰੀਆਂ ਦੁਹਰੀਆਂ ਬਾਜੀਆਂ ਲਾਈਆਂ॥

ਮੁੜ ਉਹ ਦੋਵੇਂ ਨਿੱਕੇ ਮੁੰਡੇ ਮਦਾਨ ਵਿੱਚ ਨਿੱਤਰ ਕੇ ਹੇਠ ਉੱਪਰ ਲੰਮੇ ਪੈ ਗਏ। ਫੇਰ ਉਨ੍ਹਾਂ ਨੇ ਇਜੇਹੀਆਂ ਘੁਮੇਟਣੀਆਂ ਕਾਹਲੀ ੨ ਲਾਈਆਂ ਜੋ ਉਨ੍ਹਾਂ ਦੇ ਉੱਪਰਲੇ ਵਿੰਨ੍ਹ ਦਿੱਸਣੋਂ ਰਹਿ ਗਏ ਤੇ ਉਹ ਤੋਪ ਦੇ ਗੋਲੇ ਦੀ ਨਿਆਈਂ ਜਿਮੀਂ ਉੱਤੇ ਰਿੜ੍ਹਦੇ ਸਾਨ। ਇਹ ਛੋਟਾ ਜਿਹਾ ਤਮਾਸ਼ਾ ਵੇਖਕੇ ਲੋਕ ਅਤਿ ਅਚੰਭਾ ਸਮਝੇ ਤੇ ਉਹ ਨਿੱਕੇ ਮੁੰਡੇ ਸਭਨਾਂ ਨੂੰ ਪਰਮ ਪਿਆਰੇ ਲੱਗਣ ਲੱਗੇ ਜਿਹਾਕੁ ਅੱਗੇ ਚੱਲਕੇ ਅਸੀਂ ਦੱਸਾਂਗੇ ਉਨ੍ਹਾਂ ਦੀ ਬਾਹਲੀ ਖਾਤਰ ਹੋਈ॥

ਤਮਾਸ਼ੇ ਦੀ ਤੀਜੀ ਖੇਲ ਉੱਪਰਲੀਆਂ ਨਾਲੋਂ ਵਧੀਕ ਅਚਰਜ ਸੀ। ਵੱਡੇ ਨਟਨੇ ਇੱਕ ਨਰੇਲ ਆਂਦਾ ਤੇ ਲੋਕਾਂ ਨੂੰ ਆਖਿਆ ਜੋ ਏਹਨੂੰ ਚੰਗੀ ਤਰ੍ਹਾਂ ਵੇਖ ਲਓ। ਉਹ ਬੋਲਿਆ ਮੇਰਾ ਭਰਾ ਏਸ ਨਰੇਲ ਨੂੰ ਉੱਪਰ ਵੱਲ ਸੁਟੇਗਾ ਜੋ ਹੇਠ ਆਉਂਦਾ ਉਸਦੇ ਸਿਰ ਨਾਲ ਟੱਕਰ ਕੇ ਦੋ ਟੋਟੇ ਹੋ ਜਾਵੇਗਾ। ਇਹ ਕਹਿ ਕੇ ਉਸਨੇ ਨਰੇਲ ਵੇਖ ਦਾਖਕੇ ਉੱਪਰ ਵੱਲ ਕੋਈ ੨੫ ਫੁਟ ਉੱਚਾ ਸੁੱਟ ਦਿੱਤਾ, ਪਰ ਆਪਣਾ ਸਿਰ ਨਰੇਲ ਦੀ ਸੇਧ ਵਿੱਚ ਰੱਖਣ ਦੇ ਬਦਲੇ ਸਗੋਂ ਟੇਠੋਂ ਸਰਕਾਲਿਆ ਜੀਕੁਰ ਏਸ ਜੋਂ ਵਿੱਚ ਪੈਣ ਦਾ ਉਸ ਨੂੰ ਡਰ ਲਗਦਾ ਸਾ, ਤਾਂ ਵੱਡੇ

ਨਟ ਨੇ ਉਸਦੀ ਪਿੱਠ, ਠੋਕੀ ਤੇ ਕਿਹਾ ਜੋ ਆਪਣੀ ਜਿੰਦ ਏਡੀ ਪਜਾਰੀ ਨਾ ਕਰ. ਕੀਲੰਬਕਮ ਦੇ ਭਲੇ ਮਨੁੱਖਾਂ ਦੀ ਪਰਸੰਨਤਾ ਤੇ ਖਾਤਰ ਜਾਨ ਨਾਲੋਂ ਵਧੀਕ ਹੈ, ਏਸ ਵਾਸਤੇ ਭੈ ਦਾਇਕ ਕਰਤਬ ਥੀਂ ਸੰਗਣਾ ਨਹੀਂ ਚਾਹੀਦਾ। ਇਹ ਸਿੱਖਿਆ ਲੈ ਕੇ ਉਸ ਗਭਰੂ ਨੇ ਫੇਰ ਨਰੇਲ ਲੈਕੇ ਉੱਪਰ ਨੂੰ ਸੁੱਟਿਆ ਤੇ ਆਪ ਥੰਮ੍ਹ ਦੀ ਨਿਆਈਂ ਸਿੱਧਾ ਤੀਰ ਵਰਗਾ ਖਲਾ ਰਿਹਾ ਤੇ ਜਰਾ ਖ਼ਮ ਨਾ ਖਾਹਦਾ। ਨਰੇਲ ਉਸਦੇ ਸਿਰ ਪੁਰ ਆ ਲੱਗਾ ਤੇ ਦੋ ਟੋਟੇ ਹੋਕੇ ਜ਼ਿਮੀ ਪੁਰ ਆ ਪਿਆ। ਉੱਸੇ ਵੇਲੇ ਇਹ ਅਦਭੁਤ ਤਮਾਸ਼ਾ ਵੇਖਣ ਵਾਲਿਆਂ ਨੇ ਵਾਹ ਵਾਹ ਦਾ ਸ਼ਬਦ ਉਚਾਰਿਆ, ਕਈ ਸ਼ਾਬਾ ਸ਼ਾਬਾ ਬੋਲ ਪਏ ਅਤੇ ਕਈ ਆਖਨ ਲੱਗੇ ਜੋ ਅਸਾਂ ਇਹੋ ਜੇਹਾ ਤਮਾਸ਼ਾ ਕਦੀ ਨਾ ਸੀ ਦੇਖਿਆ। ਕਈ ਹੋਰ ਲੋਕਾਂ ਦਾ ਜੀ ਕੀਤਾ ਜੋ ਬਾਜੀਗਰਾਂ ਦਾ ਸਿਰ ਤਾਂ ਵੇਖੀਏ ਪਰ ਸਿਰ ਉੱਤੇ ਕੁਛ ਨਾ ਸਾ ਉਹ ਸਦਾ ਵਾਂਗਰ ਚੰਗਾ ਭਲਾ ਸਾ॥

ਇਸ ਥੀਂ ਅੱਗੇ ਅੰਬ ਦੇ ਬੂਟੇ ਦੀ ਖੇਲ ਦੱਸੀ। ਵੱਡੇ ਨਟ ਨੇ ਇੱਕ ਅੰਬ ਦੀ ਗਿਟਕ ਲੈ ਕੇ ਲੋਕਾਂ ਨੂੰ ਦੱਸੀ ਤੇ ਮੁੜ ਜ਼ਿਮੀਂ ਵਿਚ ਬੀਜ ਦਿੱਤੀ। ਉਸਨੇ ਕੁਝ ਉਹਦੇ ਪੁਰ ਪਾਣੀ ਤਰੌਂਕ ਕੇ ਉੱਪਰੋਂ ਟੋਕਰੀ ਨਾਲ

ਢੱਕ ਦਿੱਤਾ। ਥੋੜੇ ਮਿੰਟ ਬੀਤਿਆਂ ਬੂਟਾ ਤਾਜਾ ਵਧਿਆ, ਹੋਇਆ ਕੋਈ ੧੦, ੧੨ ਇੰਚ ਪਰਤੀਤ ਹੋਇਆ। ਉਸੇ ਤਰ੍ਹਾਂ ਤਿੰਨ ਚਾਰ ਵਾਰੀ ਕਰਨ ਪਿੱਛੋਂ ਬੂਟਾ ਤਿੰਨ ਚਾਰ ਫੁੱਟ ਉੱਚਾ ਹੋਗਿਆ, ਇਸ ਪ੍ਰਕਾਰ ਅੱਧੇ ਘੰਟੇ ਦੇ ਵਕਤ ਵਿੱਚ ਉਹ ਗਿਟਕ ਅੰਬ ਦਾ ਦਰਖਤ ਬਨ ਗਈ। ਇਸ ਦੇਸ ਵਿੱਚ ਇਹ ਖੇਲ ਬਹੁਤ ਪਰ-ਸਿੱਧ ਹੈ ਤੇ ਕਹਿੰਦੇ ਹਨ ਜੋ ਨਟ ਫਲ ਵੀ ਲਾ ਦੇਂਦੇ ਅਤੇ ਲੋਕਾਂ ਨੂੰ ਵੰਡ ਦੇਂਦੇ ਹਨ। ਇਸ ਨਟ ਪਾਸੋਂ ਇਹ ਗੱਲ ਨ ਹੋ ਸੱਕੀ ਕਿਉਂ ਜੋ ਅੰਬਾਂ ਨੂੰ ਜੂਨ ਦੇ ਮਹੀਨੇ ਫਲ ਲੱਗਦੇ ਹਨ ਤੇ ਇਹ ਖੇਲ ਜਨਵਰੀ ਵਿੱਚ ਹੋਇਆ॥

ਇਸ ਥੀਂ ਪਿੱਛੋਂ ਸਭਨਾਂ ਥੀਂ ਵਧੀਕ ਔਖਾ ਤੇ ਡਰ ਵਾਲਾ ਤਮਾਸ਼ਾ ਹੋਇਆ। ਵੱਡਾ ਨਟ ਪੈਰ ਜੋੜਕੇ ਥੰਮ ਵਾਂਗੂੰ ਪਿੜ ਵਿੱਚ ਖੜੋ ਗਿਆ। ਉਸ ਦੇ ਭਿਰਾ ਨੇ ਵੱਡੀ ਫੁਰਤੀ ਨਾਲ ਮੁੰਡਿਆਂ ਵਿਚੋਂ, ਇੱਕ ਮੁੰਡੇ ਨੂੰ ਚੁੱਕ ਲੀਤਾ ਜਿਸ ਨੇ ਆਪਣੇ ਚਾਚੇ ਦੇ ਸਿਰ ਉੱਤੇ ਹੱਥ ਟੇਕ ਕੇ ਲੱਤਾਂ ਉੱਪਰ ਨੂੰ ਖਲੀਆਂ ਕਰ ਦਿੱਤੀਆਂ ਤੇ ਉਸ ਭਿਆਣਕ ਦਸ਼ਾ ਵਿੱਚ ਡਾਢੇ ਕਰਤਬ ਦੱਸੇ ਜਿਨ੍ਹਾਂਨੂੰ ਵੇਖਕੇ ਲੋਕ ਅਚੰਭਾ ਹੋਗਏ ਤੇ ਉਸ ਮੁੰਡੇ, ਦੇ ਬਚਾ ਦਾ ਫਿਕਰ ਲੱਗ ਗਿਆ। ਜਿਹਾਕੁ ਉਨ੍ਹਾਂ ਨੇ ਉਸ ਨਿਖਾਣੇ

ਮੁੰਡੇ ਦੇ ਕਰਤਬ ਨੂੰ ਪਸਿੰਦ ਕੀਤਾ ਉਸ ਥੀਂ ਇਹ ਪਰਤੀਤ ਹੋਇਆ ਜੋ ਇਸ ਨੂੰ ਭਾਂ ਲੋਕਾਂ ਨੇ ਨਿਰਾ ਅਚੰਭਾ ਹੀ ਮੰਨਿਆ ਪਰ ਅਗਲੀ ਗੱਲ ਦੀ ਬਾਬਤ ਕੀ ਆਖਣਗੇ ਜੇਹੜੀ ਜਹਾਂਗੀਰ ਪਾਤਸ਼ਾਹ ਨੇ ਆਪਣੇ ਜੀਵਨ ਬਿਰਤਾਂਤ ਵਿੱਚ ਲਿਖੀ ਹੈ ਜੋ "ਸੱਤਾਂ ਮਨੁੱਖਾਂ ਵਿੱਚੋਂ ਇੱਕ ਜਣਾ ਸਿੱਧਾ ਖਲੋਗਿਆ ਤੇ ਦੂਜੇ ਨੇ ਉਹਦੇ ਉੱਤੇ ਚੜ੍ਹਕੇ ਸਿਰ ਪਰਨੇ ਉਹਦੇ ਸਿਰ ਉੱਤੇ ਸਿਰ ਰੱਖ ਕੇ ਪੈਰ ਉੱਪਰ ਨੂੰ ਕਰ ਦਿੱਤੇ ਤੀਜਾ ਆਦਮੀ ਦੂਜੇ ਦੇ ਪੈਰਾਂ ਉੱਤੇ ਪੈਰ ਧਰਕੇ ਖਲੋ ਗਿਆ ਤੇ ਇੱਸੇ ਤਰ੍ਹਾਂ ਸੱਤੇ ਇਕ ਦੂਜੇ ਉਰ ਖਲੋ ਗਏ, ਸੱਤਵਾਂ ਮਨੁੱਖ ਮੁਨਾਰੇ ਦਾ ਸਿਰਾ ਸੀ ਜੋ ਅਸਮਾਨ ਵੱਲ ਸਿਰ ਕਰਕੇ ਖੜਾ ਸਾ। ਜਿਸ ਗੱਲ ਕਰਕੇ ਲੋਕ ਹਰਾਨ ਹੋਕੇ ਵਾਹ ਵਾਹ ਕਰਨ ਲੱਗੇ, ਉਹ ਇਹ ਸੀ ਜੋ ਪਹਿਲਾ ਆਦਮੀ ਜਿਸਦੇ ਸਿਰ ਪੁਰ ਛੀਆਂ ਮਨੁੱਖਾਂ ਦਾ ਭਾਰ ਸਾ ਉਸਨੇ ਆਪਣਾ ਇੱਕ ਪੈਰ ਆਪਣੇ ਮੋਢੇ ਦੀ ਬਰੋਬਰ ਉਲਟਾ, ਕਰ ਰੱਖਿਆ ਤੇ ਇੱਕੋ ਢੰਗ ਦੇ ਆਸਰੇ ਅਨਰਥ ਦਾ ਭਾਰ ਸੰਭਾਲ ਲਿਆ, ਜਿਸ ਕਰਕੇ ਉਸ ਦੀ ਸਮਰਥ ਤੇ ਬਲ ਅਜਿਹਾ ਪਰਤੀਤ ਹੋਇਆ ਜੋ ਮੇਰੀ ਸਮਝੋਂ ਬਾਹਰ ਸਾ॥

ਮਗਰੋਂ ਇੱਕ ਹੋਰ ਕਰਤਬ ਦੱਸਿਓ ਨੇ, ਤੇ ਉਸ ਨੂੰ ਸੂਤ ਦਾ ਕਰਤਬ ਆਖਦੇ ਸਨ। ਇੱਕ ਸਧਾਰਨ ਸੂਈ ਜੇਹੜੀ ਆਮ ਲੋਕ ਵਰਤਦੇ ਹਨ ਲੈਕੇ ਜਿਮੀਂ ਉੱਤੇ ਨੱਕਾ ਉੱਪਰ ਵੱਲ ਕਰਕੇ ਗੱਡ ਦਿੱਤੀ। ਇੱਕ ਨਟਨੀ ਦੱਥਾਂ ਦੇ ਭਾਰ ਤੁਰਕੇ ਜਿੱਥੇ ਸੂਈ ਗੱਡੀ ਹੋਈ ਸੀ ਉੱਥੇ ਆ ਪਹੁੰਚੀ ਤੇ ਹੌਲੀ ੨ ਨੀਵੀਂ ਹੋਕੇ ਸੂਈ ਦੇ ਸਿਰੇ ਨੂੰ ਅੱਖ ਵਿਚ ਝਿੰਮਣੀਆਂ ਨਾਲ ਦੱਬਕੇ ਚੁੱਕ ਲਿਓਸੁ। ਇਹ ਅਸਚਰਜ ਦਾ ਤਮਾਸ਼ਾ ਬਰ੍ਹਿਕਿਆਂ ਤੇ ਵਪਰੀਵਾਸਾਂ ਨੂੰ ਬੜਾ ਪਸਿੰਦ ਆਇਆ ਤੇ ਉਨ੍ਹਾਂ ਨੇ ਸਲਾਹਿਆ। ਵੱਡੇ ਨਟ ਨੇ ਫੇਰ ਤੋਪ ਦਾ ਇੱਕ ਗੋਲਾ ਵੱਡੇ ਸੇਉ ਜੇਡਾ ਲੈਕੇ ਸਭਨਾਂ ਨੂੰ ਦੱਸਿਆ ਤੇ ਆਖਿਆ ਜੋ ਇਹਨੂੰ ਤੇ ਏਸਦੇ ਤੋਲ ਨੂੰ ਵੇਖੋ। ਓਸ ਗੋਲੇ ਨੂੰ ਉਸਨੇ ਕੋਈ ੧੫, ੧੬ ਫੁੱਟ ਉੱਚਾ ਸੁੱਟਿਆ ਤੇ ਆਪਣੇ ਆਪ ਨੂੰ ਅਜੇਹਾ ਸਾਧਿਆ ਜੋ ਉਹ ਗੋਲਾ ਉਸਦੀ ਗਿੱਚੀ ਦੇ ਟੋਏ ਵਿੱਚ ਆ ਪਿਆ ਅਤੇ ਫੇਰ ਆਪਣੇ ਪਿੰਡੇ ਨੂੰ ਇਸ ਪਰਕਾਰ ਫੇਰਿਆ ਜੋ ਗੋਲਾ ਉਸਦੀ ਪਿੱਠ ਪੁਰ ਸਭਨੀ ਥਾਂਈਂ ਫਿਰਿਆ ਤੇ ਬਾਹਾਂ ਉੱਤੇ ਬੀ॥

ਫੇਰ ਇੱਕ ਪੱਥਰ ਦੀ ਸਿਲ ਜੇਹੜੀ ਗਲੀ ਦੀ ਚੱਕਰ ਵਿੱਚ ਪਈ ਹੋਈ ਸੀ ਚਾਰ ਜਣੇ ਚੁੱਕ ਕੇ ਪਿੜ

ਵਿੱਚ ਲੈ ਆਏ। ਉਹ ਕੋਈ ਗਜ ਭਰ ਲੰਮੀ, ਪੌਣਾ ਫੁੱਟ ਚੌੜੀ ਤੇ ਅੱਧਾ ਫੁੱਟ ਮੋਟੀ ਸੀ। ਉਸ ਸਿਲ ਦੇ ਦੋਹਾਂ ਸਿਰਿਆਂ ਨਾਲ ਪੱਕੇ ਰੱਸੇ ਬੰਨ੍ਹ ਦਿੱਤੇ ਤੇ ਰੱਸੇ ਨੂੰ ਦੂਏ ਬਾਜੀਗਰ ਦੇ ਪਲਮਦੇ ਵਾਲਾਂ ਨਾਲ ਬੰਨ੍ਹ ਦਿੱਤਾ। ਇਉਂ ਬੱਧਾ ਹੋਇਆ ਪੱਥਰ ਚਵ੍ਹਾਂ ਮਨੁੱਖਾਂ ਨੇ ਧਰਤੀ ਉੱਤੋਂ ਚੁੱਕਿਆ ਤੇ ਮੁੜ ਛੱਡ ਦਿੱਤਾ। ਉਹ ਗਭਰੂ ਭਾਰ ਸਮੇਤ ਝੱਟ ਭੁਆਟਲੀਆਂ ਖਾਨ ਲਗ ਪਿਆ ਤੇ ਜੋਰ ਨਾਲ ਘੁੰਮਿਆਂ ਅਰ ਮੁੜ ਨਜਰੋਂ ਗੈਬ ਹੋ ਗਿਆ। ਭੀਮਸੈਨ ਵਰਗੇ ਏਸ ਕਰਤਬ ਨੂੰ ਵੇਖ ਕੇ ਲੋਕਾਂ ਨੇ ਬੜੀ ਵਡਿਆਈ ਕੀਤੀ॥

ਏਸ ਥੀਂ ਪਿੱਛੋਂ ਸੱਤ ਮਿੱਟੀ ਦੇ ਵੱਡੇ ਛੋਟੇ ਘੜੇ ਲੈਕੇ ਵੱਡੇ ਨਟ ਨੇ ਆਪਣੇ ਸਿਰ ਉੱਤੇ ਉਨ੍ਹਾਂ ਦੀ ਟੀਂਮ ਲਾ ਲਈ ਤੇ ਉਹ ਇੱਕ ਗਾਉਦੁਮ ਥੰਮ੍ਹ ਬਨ ਗਿਆ ਬੜੀ ਚਤਰਾਈ ਨਾਲ ਸਿਰ ਪੁਰ ਭਾਰ ਠੀਕ ਕਰਕੇ ੨੦ ਫੁੱਟ ਲੰਮੇ ਬਾਂਸ ਪੁਰ ਜੇਹੜਾ ਜਮੀਨ ਵਿੱਚ ਡਾਢਾ ਗੱਡਿਆ ਹੋਇਆ ਸੀ, ਚੜ੍ਹ ਗਿਆ। ਮੁੜ ਲੱਤਾਂ ਨਾਲ ਵਾਂਸ ਨੂੰ ਘੁੱਟ ਕੇ ਜੱਫਾ ਪਾਕੇ ਤੇ ਉਸਦੇ ਸਿਰੇ ਨੂੰ ਹੱਥ ਨਾਲ ਡਾਢਾ ਫੜ ਕੇ ਦੱਬ ੨ ਕੇ ਝੂਲਣ ਲੱਗਾ। ਵਾਂਸ ਵਿੱਚ ਲਚਕ ਬਹੁਤ ਸੀ ਤੇ ਦੋਹੀਂ ਪਾਸੀਂ ਪੂਰਾ ਲਚਕ

ਜਾਂਦਾ ਸਾ। ਏਸ ਔਖੇ ਕਰਤਬ ਦਾ ਵੇਖਣ ਵਾਲਿਆਂ ਨੂੰ ਅਸਚਰਜ ਤਮਾਸ਼ਾ ਨਜ਼ਰ ਆਇਆ। ਜਿਸ ਵੇਲੇ ਨਟ ਹੇਠ ਉਤਰ ਆਇਆ ਤਾਂ ਲੋਕਾਂ ਨੂੰ ਅਚੰਭਾ ਹੋਇਆ ਜੋ ਘੜੇ ਸਬੂਤ ਉਸੇ ਤਰ੍ਹਾਂ ਪਏ ਹੋਏ ਸਾਨ ਤੇ ਰਤਾ ਵੀ ਇੱਧਰ ਉੱਧਰ ਨਹੀਂ ਹੱਲੇ ਸਾਨ॥

ਸਭ ਥੀਂ ਛੇਕੜਲੀ ਖੇਡ, ਜਿਸ ਨਾਲ ਏਸ ਅਨਦ ਵਾਲੇ ਤਮਾਸ਼ੇ ਦਾ ਭੋਗ ਪੈ ਗਿਆ, ਅਚਰਜ ਪਰਕਾਰ ਦੀ ਅਲੋਪ ਲੀਲਾ ਸੀ। ਇੱਕ ਤੀਮਤ ਅਖਾੜੇ ਵਿੱਚ ਆਈ ਤੇ ਇੱਕ ਪੱਕੇ ਰੱਸੇ ਨਾਲ ਉਸ ਦੇ ਹੱਥ ਪੈਰ ਬੰਨ੍ਹ ਦਿੱਤੇ। ਮੁੜ ਉਸਨੂੰ ਇੱਕ ਟੋਕਰੀ ਵਿੱਚ ਪਾਕੇ ਉੱਪਰੋਂ ਕੱਜ ਦਿੱਤਾ। ਥੋੜੇ ਚਿਰ ਪਿੱਛੋਂ ਜਾਂ ਟੋਕਰੀ ਖੋਲੀ ਤਾਂ ਓਹ ਖਾਲੀ ਨਜ਼ਰ ਆਈ, ਤੀਮਤ ਕੋਈ ਨ ਸੀ ਮਗਰੋਂ ਉਸਦੇ ਘਰ ਵਾਲੇ ਨੇ ਉਸ ਦਾ ਨਾਉਂ ਲੈ ਲੈ ਕੇ ਹਾਕਾਂ ਮਾਰਨੀਆਂ ਅਰੰਭ ਕੀਤੀਆਂ ਤੇ ਤੀਮਤ ਨੇ ਗਲੀ ਦੀ ਨੁੱਕਰ ਵਿੱਚੋਂ ਜਵਾਬ ਦਿੱਤਾ, ਜਿਸ ਪਿੱਛੋਂ ਤਮਾਸ਼ਾ ਬੰਦ ਹੋ ਗਿਆ ਤੇ ਲੋਕ ਬੜੇ ਹੀ ਪਰਸੰਨ ਹੋਏ। ਬਾਜਿਆਂ ਨੇ ਪੁਰਾਣੇ ਵਸਤਰ ਤੇ ਕਈਆਂ ਨੇ ਰੁਪੱਯੇ ਪੈਸੇ ਉਨ੍ਹਾਂ ਨੂੰ ਦੱਤੇ। ਪਿੰਡ ਦੀਆਂ ਤੀਮਤਾਂ ਨੇ ਰੀਸੋ ਰੀਸੀ ਬਾਜੀਗਰ ਨੂੰ ਰੋਟੀਆਂ ਤੇ ਹੋਰ ਪਦਾਰਥ ਦਿੱਤੇ। ਅਪਲਚਰੀ ਨੇ

ਉਸ ਜਨਾਨੀ ਨੂੰ ਕੱਪੜਾ ਤੇ ਨਗਦ ਵੀ ਦਿੱਤਾ ਤੇ ਪੰਚ ਦੇ ਕਹਿਨ ਨਾਲ ਪਿੰਡ ਵਿੱਚੋਂ ਮਨੁੱਖ ਪਰਤੀ ਅੱਧਾ ਅੱਧਾ ਟੋਪਾ ਦਾਨਿਆਂ ਦਾ ਵੀ ਮਿਲਿਆ ॥

—o—

# ਦੋ ਭਿਰਾਵਾਂ ਦੀ ਕਹਾਣੀ

ਜਿਨ੍ਹਾਂ ਦਿਨਾਂ ਵਿੱਚ ਬਹੁਤ ਸਾਰੇ ਮਨੁੱਖ ਸੋਨਾ, ਚਾਂਦੀ ਢੂੰਢਨ ਲਈ ਦੱਖਣੀ ਅਮਰੀਕਾ ਨੂੰ ਜਾਂਦੇ ਸੇ, ਉਨ੍ਹਾਂ ਦਿਨਾਂ ਵਿੱਚ ਇੱਕ ਸਪੇਨ ਦੇਸ ਦਾ ਰਹਿਣਵਾਲਾ, ਜਿਸਦਾ ਨਾਮ ਪਿਜਾਰੋ ਸਾ ਉਸਨੂੰ ਇਸ ਗੱਲ ਦਾ ਬੜਾ ਸ਼ੌਕ ਸਾ ਕਿ ਮੈਂ ਭੀ ਲੋਕਾਂ ਵਾਂਗੂ ਆਪਨੀ ਪ੍ਰਾਲਬਧ ਨੂੰ ਅਜ਼ਮਾਵਾਂ। ਉਸਦਾ ਇੱਕ ਵੱਡਾ ਭਿਰਾ ਸੀ, ਜਿਸਦੇ ਨਾਲ ਉਸਦਾ ਬਹੁਤ ਪ੍ਰੇਮ ਸੀ, ਉਸ ਪਾਸ ਜਾਕੇ ਪਿਜਾਰੋ ਨੇ ਆਪਣਾ ਇਰਾਦਾ ਸੁਨਾਯਾ ਅਤੇ ਉਸਦੇ ਹਾੜ੍ਹੇ ਕਰਨ ਲੱਗਾ ਕਿ ਤੂੰ ਭੀ ਮੇਰੇ ਨਾਲ ਚੱਲ, ਮੈਂ ਤੈਨੂੰ ਜਿਤਨਾ ਧਨ ਓਥੋਂ ਲੱਭੇਗਾ ਉਸਦਾ ਅੱਧ ਦਿਆਂਗਾ। ਇਸਦਾ ਭਿਰਾ ਜਿਸਦਾ ਨਾਉਂ ਅਲੋਂਜੋ ਸਾ ਬੜਾ ਸਿਆਣਾ, ਬੁੱਧਿਮਾਨ ਅਤੇ ਸੰਤੋਖੀ

ਸਾ, ਇਸ ਲਈ ਉਸਨੇ ਪਿਜਾਰੋ ਦੀ ਸਲਾਹ ਪੁਰ ਕੁ
ਕੰਨ ਨ ਧਰਿਆ, ਸਗਮਾਂ ਉਸਨੂੰ ਰਸਤੇ ਦੇ ਦੁਖਾਂ
ਹਾਲ ਸੁਨਾਕੇ ਅਤੇ ਇਹ ਕਹਿਕੇ ਜੋ ਕੀ ਜਾਣੀਏ ਉ
ਜਾਕੇ ਬੀ ਧਨ ਮਿਲੇ ਜਾਂ ਨਾ ਮਿਲੇਉ,ਸਦੀ ਇੱਛਿਆ
ਹਟਾਉਣ ਦਾ ਜਤਨ ਕੀਤਾ। ਜਦ ਉਸਨੇ ਦੇਖਿਆ
ਇਹ ਤਾਂ ਮੇਰੇ ਕਹੇ ਨੂੰ ਨਹੀਂ ਸੁਨਦਾ, ਤਦ ਅਲੌਂਜੋ
ਸ ੇ ਨਾਲ ਜਾਣਨੂੰ ਰਾਜੀ ਹੋਗਿਆ ਪਰਉਸਨੂੰ ਇਹ ਆ
ਦਿੱਤਾ ਕਿ ਜਿਤਨਾ ਧਨ ਦੌਲਤ ਉੱਥੋਂ ਮਿਲੇਗਾ, ਮੈਂ ਉ
ਵਿੱਚੋਂ ਕੁਝ ਨਹੀਂ ਲਵਾਂਗਾ,ਸਿਰਫ ਇਹ ਗੱਲ ਕਹੀ
ਮੇਰਾ ਅਸਬਾਬ ਮੇਰੇ ਨੌਕਰਾਂ ਚਾਕਰਾਂ ਨੂੰ ਜਹਾਜ਼ ਵਿ
ਚੜ੍ਹਾਉਣ ਦਾ ਖਰਚ ਤੇਰੇ ਜੁੰਮੇ ਰਹੇ। ਪਿਜਾਰੋ ਦੇ ਪਾਸ
ਕੁਝ ਸਾ ਉਸਨੂੰ ਵੇਚ ਵੱਟਕੇ ਉਸਨੇ ਇੱਕ ਜਹਾਜ਼ ਖ਼ਰੀ
ਲਿਆ, ਅਤੇ ਕਈਆਂ ਦੋਰਨਾਂ ਸੋਨਾ ਚਾਂਦੀ ਲੱਭ
ਵਾਲਿਆਂ ਨਾਲ ਜਹਾਜ਼ ਵਿੱਚ ਚੜ੍ਹਕੇ ਤੁਰ ਪਿਆ, ਜਿ
ਨੂੰ ਪਿਜਾਰੋ ਦੀ ਤਰ੍ਹਾਂ ਵੱਡੀ ਆਸਾ ਸੀ ਕਿ ਅਸੀ ਤੁਰ
ਤੁਰਤ ਵੱਡੇ ਧਨ ਵਾਲੇ ਹੋ ਜਾਵਾਂਗੇ॥

ਅਲੌਂਜੋ ਨੇ ਹਲਾਂ,ਸੁਹਾਗਿਆਂ, ਅਨਾਜ ਦੇ ਬੀ
ਹਥਿਆਰਾਂ ਆਲੂਆਂ ਅਤੇ ਕਈਤਰ੍ਹਾਂ ਦੀਆਂ ਸਬਜ਼ੀ
ਥੀਂ ਬਿਨਾ ਹੋਰ ਕੁਝ ਨਾ ਲਿਆ।ਪਿਜਾਰੋਇਸਤਰ੍ਹਾਂਦੀਆ

ਵਸਤਾਂ ਸਮੁੰਦ੍ਰ ਦੀ ਜਾਤ੍ਰਾ ਵਿੱਚ ਨਾਲ ਲੈ ਜਾਣੀਆਂ ਦੇਖਕੇ ਅਚਰਜ ਹੁੰਦਾ ਸਾ, ਪਰ ਭਿਰਾ ਦੇ ਨਾਲ ਏਸ ਵੇਲੇ ਝਗੜਾ ਕਰਨਾ ਚੰਗਾ ਨ ਜਾਣ ਕੇ ਕੁਝ ਨ ਬੋਲਿਆ ਕੁਝ ਦਿਨ ਆਪਣੇ ਅਨੁਸਾਰ ਪੌਣ ਦੇ ਚੱਲਨ ਕਰਕੇ ਜਹਾਜ਼ ਉਸ ਬੰਦਰ ਵਿੱਚ ਜਾ ਪਹੁੰਚਿਆ ਜਿੱਥੇ ਉਨ੍ਹਾਂ ਨੇ ਉਸ ਇਲਾਕੇ ਵਿੱਚ ਪਹੁੰਚਨ ਲਈ ਠਹਿਰਨਾ ਸੀ, ਤੇ ਚਾਂਦੀ ਸੋਨੇ ਦੀ ਢੂੰਡ ਭਾਲ ਕਰਨੀ ਸੀ। ਇਸ ਜਗ੍ਹਾ ਪੁਰ ਪਿਜਾਰੋ ਨੇ ਬਹੁਤ ਸਾਰੀਆਂ ਗੇਂਤੀਆਂ ਅਤੇ ਕਈ ਪ੍ਰਕਾਰ ਦੇ ਜ਼ਮੀਨ ਪੁੱਟਨ ਵਾਲੇ ਹਥਿਆਰ ਅਤੇ ਸੋਨਾ ਗਾਲਨ ਵਾਲੇ ਸਮਾਨ ਤੇ ਸਾਫ਼ ਕਰਨ ਵਾਲੇ ਮਸਾਲੇ ਖਰੀਦ ਲਏ ਜਿਨ੍ਹਾਂ ਦੇ ਮਿਲਣ ਦੀ ਉਸ ਨੂੰ ਉੱਥੇ ਉਮੈਦ ਨਾ ਸੀ, ਅਤੇ ਬਹੁਤ ਸਾਰੇ ਮਜੂਰ ਭੀ ਨੌਕਰ ਰੱਖ ਲਏ। ਅਲੌਂਜੋ ਨੇ ਕੁਝ ਭੇਡਾਂ ਅਤੇ ਤਕੜੇ ਚਾਰ ਬਲਦ ਜੋਗਾਂ ਲਈ ਤੇ ਉਨ੍ਹਾਂ ਲਈ ਦਾਣਾ ਤੇ ਘਾ ਖ਼ਰੀਦ ਲਿਆ, ਕਿ ਜਿਤਨਾ ਉਸ ਥਾਂ ਤੀਕ ਪਹੁੰਚਨ ਨੂੰ ਚਾਹੀਦਾ ਸਾ॥

ਉਨ੍ਹਾਂ ਦੀ ਜਾਤ੍ਰਾ ਆਨੰਦ ਨਾਲ ਪੂਰੀ ਹੋਗਈ, ਤੇ ਅਮਰੀਕਾ ਵਿੱਚ ਰਾਜੀ ਬਾਜੀ ਜਾ ਪਹੁੰਚੇ। ਤਦ ਅਲੌਂਜੋ ਨੇ ਆਪਣੇ ਭਿਰਾ ਨੂੰ ਕਿਹਾ, ਕਿ ਮੈਂ ਤੇਰੇ ਸਾਥ ਲਬੀ ਅਤੇ ਤੇਰੀ ਸੇਵਾ ਕਰਨ ਲਈ ਆਇਆ ਹਾਂ, ਇਸ ਲਈ ਮੈਂ

ਸਮੁੰਦ੍ਰ ਦੇ ਕਿਨਾਰੇਦੇ ਨੇੜੇ ਹੀ ਆਪਣੇ ਨੌਕਰਾਂ ਅਤੇਮਾਲ ਸਮੇਤ ਰਹਾਂਗਾ। ਜਦ ਤੂੰ ਸੋਨਾਂ ਲੱਭਣ ਜਾਵੇਂਗਾ ਅਤੇ ਜਿਤਨਾਸੋਨਾ ਤੈਨੂੰ ਚਾਹੀਦਾਹੈਮਿਲਜਾਏਗਾ ਫੇਰ ਮੈਂ ਤੇਰੇ ਨਾਲ,ਜਦ ਤੂੰ ਕਹੇਂਗਾ ਤੁਰਨ ਨੂੰ ਤਿਆਰ ਹੋ ਜਾਵਾਂਗਾ।

ਪਿਜਾਰੋ ਓੜਕ ਨੂੰ ਤੁਰ ਪਿਆ ਪਰ ਉਸਦਾ ਚਿੱਤ ਆਪਣੇ ਭਿਰਾ ਵੱਲੋਂ ਅਜੇਹਾ ਬੁਰਾ ਹੋ ਗਿਆ ਕਿ ਉਹ ਆਪਣੇ ਸਾਥੀਆਂਨੂੰ ਆਖੇ ਬਗੈਰ ਰਹਿ ਨ ਸੱਕਿਆਅਤੇ ਐਉਂ ਬੋਲਿਆ,ਕਿ ਮੈਂ ਇਹ ਸਮਝਦਾ ਸਾ ਕਿ ਮੇਰਾਭਰਾ ਵੱਡਾ ਅਕਲ ਵਾਲਾ ਹੈ ਅਤੇ ਸਪੇਨ ਦੇ ਮਨੁੱਖ ਵੀ ਇਹਨੂੰ ਸਿਆਣਾ ਸਮਝਦੇ ਸੇ, ਪਰ ਮੈਨੂੰ ਹਨ ਪਤਾ ਲੱਗਾ ਹੈ,ਕਿ ਲੋਕ ਇਸਦੀ ਬਾਬਤ ਬੜੀ ਭੁੱਲ ਕਰਦੇ ਸੇ।ਇਹ ਇੱਥੇ ਭੇਡਾਂ ਤੇ ਬਲਦਾਂ ਨਾਲ ਦਿਲ ਪਰਚਾਵਾ ਕਰਨ ਲੱਗਾ ਹੈ ਜਿਸ ਤਰ੍ਹਾਂ ਇਹ ਆਪਣੇ ਘਰ ਦੀ ਖੇਤੀ ਵਾੜੀ ਹੁੰਦੀਹੈ, ਅਤੇ ਖਰਬੂਜੇ ਖੱਖੜੀਆਂ ਬੀਜਨਦੇ ਬਿਨਾ ਇਸ ਨੂੰ ਹੋਰ ਕੋਈ ਕੰਮਨਹੀਂ,ਪਰ ਸਾਨੂੰ ਇਸਦੇ ਕੋਲੋਂ ਵਧੀਕ ਸਮਝ ਹੈ, ਕਿ ਆਪਣਾ ਵੇਲਾ ਕਿਸ ਤਰ੍ਹਾਂ ਬਿਤਾਉਣ ਚਾਹੀਦਾ ਹੈ ਇਸ ਲਈ ਆਓ ਚੱਲੀਏ, ਜੇਕਰ ਸਾਡੀ ਕਿਸਮਤ ਚੰਗੀ ਹੋਵੇਗੀ ਤਾਂ ਅਸੀ ਛੇਤੀ ਹੀ ਬਾਕੀ ਦੀ ਉਮਰ ਵਾਸਤੇ ਵੱਡੇ ਧਨ ਵਾਲੇ ਹੋ ਜਾਵਾਂਗੇ ॥

ਜਿੱਨੇ ਆਦਮੀ ਉੱਥੇ ਸੇ ਪਿਜਾਰੋ ਦੀਆਂ ਇਹ ਗੱਲਾਂ ਸੁਨਕੇ ਵਾਹ ਵਾਹ ਕਰਨ ਲਗ ਪਏ ਤੇ ਆਖਣ ਲਗ ਪਏ, ਕਿ ਜਿੱਥੇ ਤੂੰ ਚੱਲੇਂਗਾ, ਜਾਨ ਲਈ ਤਿਆਰ ਹਾਂ, ਸਿਰਫ ਇੱਕ ਬੁੱਢੇ ਮਨੁੱਖ ਸਪੇਨ ਦੇ ਰਹਿਣ ਵਾਲੇ ਨੇ ਆਪਣਾ ਸਿਰ ਹਲਾ ਕੇ ਉਸਨੂੰ ਕਿਹਾ ਕਿ ਮੈਂ ਸਮਝਦਾ ਹਾਂ, ਤੂੰ ਦੇਖੇਂਗਾ ਜੋ ਤੇਰਾ ਭਰਾ ਅਜੇਹਾ ਮੂਰਖ ਨਹੀਂ ਜਿਹਾਕੁ ਤੂੰ ਉਸਨੂੰ ਸਮਝਦਾ ਹੈਂ ॥

ਤਦ ਉਨ੍ਹਾਂ ਨੇ ਕਈਆਂ ਦਿਨਾਂ ਤੀਕੁੰ ਉਸ ਦੇਸ ਦੀ ਜਾਤ੍ਰਾ ਕੀਤੀ। ਕਦੀ ਦਰਿਆ ਲੰਘਦੇ ਸੇ, ਅਤੇ ਕਦੀ ਬੜੇ ੨ ਜੰਗਲਾਂ ਤੇ ਪਹਾੜਾਂ ਵਿੱਚੋਂ ਜਿਨ੍ਹਾਂ ਦਾ ਰਸਤਾ ਬੀ ਉਨ੍ਹਾਂ ਨੂੰ ਨਹੀਂ ਲੱਭਦਾ ਸੀ, ਜਾਂਦੇ, ਕਿਧਰੇ ਸੂਰਜ ਦੀ ਤੇਜ ਧੁੱਪ ਨਾਲ ਪਿੰਡਾ ਲੂਠਿਆ ਜਾਂਦਾ ਸਾ ਤੇ ਕਿਧਰੇ ਮੀਂਹ ਦੀ ਸਖ਼ਤ ਵਾਛੜ ਨਾਲ ਪਿੰਡਾ ਉੱਡ ਜਾਂਦਾ ਸਾ, ਪਰ ਇਨ੍ਹਾਂ ਦੁੱਖਾਂ ਨਾਲ ਉਨ੍ਹਾਂ ਨੇ ਹਿੰਮਤ ਨਾ ਛੱਡੀ ਅਤੇ ਕਈਆਂ ਜਗ੍ਹਾਂ ਪੁਰ ਸੋਨੇ ਦੀ ਤਲਾਸ਼ ਕੀਤੀ। ਓੜਕ ਨੂੰ ਉਨ੍ਹਾਂ ਦੀ ਪ੍ਰਾਲਬਧ ਜਾਗੀ, ਤੇ ਬਹੁਤ ਸਾਰੇ ਸੋਨੇ ਵਾਲੀ ਜਗਾਂ ਉਨ੍ਹਾਂ ਨੂੰ ਮਿਲ ਪਈ । ਇਸ ਸੋਨੇ ਦੀ ਖਾਨ ਨੂੰ ਦੇਖਕੇ ਉਨ੍ਹਾਂ ਦੀ ਏਡੀ ਹਿੰਮਤ ਵਧਾ ਜੋ ਓਹ ਓਦੋਂ ਤੀਕ

ਸੋਨਾ ਕੱਢਦੇ ਰਹੇ, ਜਦ ਤੋੜੀ ਉਨ੍ਹਾਂ ਦੇ ਖਾਨੇ ਪੀਨੇ ਦਾ ਸਮਿਆਨ ਸਾਰਾ ਮੁੱਕ ਨ ਚੁੱਕਾ। ਉਹ ਹਰ ਰੋਜ਼ ਬਹੁਤਰ ਸਾਰਾ ਸੋਨਾ ਕੱਠਾ ਕਰਦੇ ਸੇ, ਪਰ ਭੁੱਖ ਨਾਲ ਉਨ੍ਹਾਂ ਦਾ ਬੁਰਾ ਹਾਲ ਹੁੰਦਾ ਸਾ ਫੇਰ ਬੀ ਓਹ ਆਪਣਾ ਕੰਮ ਕਰਦੇ ਜਾਂਦੇ ਸੇ, ਤੇ ਉਨ੍ਹਾਂ ਫਲਾਂ ਫੁੱਲਾਂ ਨਾਲ ਆਪਣਾ ਗੁਜਾਰਾ ਕਰਦੇਸੇ, ਜੇਹੜੇ ਉਨ੍ਹਾਂ ਨੂੰ ਓਥੋਂ ਲੱਭ ਜਾਂਦੇ ਸੇ। ਓੜਕ ਨੂੰ ਫਲ ਫੁੱਲ ਬੀ ਮੁੱਕ ਗਏ, ਅਤੇ ਜਦ ਉਨ੍ਹਾਂ ਦੇ ਕਿੰਨੇ ਹੀ ਸਾਥੀ ਭੁੱਖਦੇ ਨਾਲ ਮਰ ਗਏ, ਤਦੋਂ ਬਾਕੀ ਦੇ ਰਿੜ੍ਹ ਖਿੜ੍ਹ ਕੇ ਉਸਜਗ੍ਹਾਂ ਪੁਰ ਪਹੁੰਚੇ ਜਿੱਥੇ ਓਹ ਅਲੌਂਜੋ ਨੂੰ ਛੱਡ ਗਏ ਸੇ, ਅਤੇ ਆਪਣਾ ਸੋਨਾ ਬੀ ਨਾਲ ਲੈ ਆਏ, ਜਿਸਦੇ ਲਈ ਉਨ੍ਹਾਂ ਨੇ ਇਤਨੇ ਦੁਖ ਝੱਲੇ ਸੇ॥

ਪਰ ਜਦ ਇਹ ਇੰਨੀ ਮੁੱਦਤ ਸੋਨਾ ਕੱਠਾ ਕਰਦੇ ਰਹੇ ਅਤੇ ਅਲੌਂਜੋ ਜੇਹੜਾ ਜਾਨਦਾ ਸਾ ਕਿ ਓੜਕਨੂੰ ਕੀ ਹੋਵੇਗਾ, ਉਹ ਬੀ ਆਪਣੇ ਕਿਸੇ ਕੰਮਵਿੱਚ ਬੜੀ ਮਿਹਨਤ ਕਰਦਾ ਰਿਹਾ ਸਾ। ਓਹ ਜ਼ਿਮੀਂਦਾਰੀ ਦੇ ਕੰਮ ਵਿੱਚ ਅਜੇਹਾ ਹੁਸ਼ਿਆਰ ਸਾ ਕਿ ਉਸਨੇ ਬੜੀ ਚੰਗੀ ਜਮੀਨ ਢੂੰਡ ਲਈ ਅਤੇ ਆਪਣੇ ਨਾਲ ਜੇਹੜੇ ਬਲਦ ਅਤੇ ਕਾਮੇ ਲਿਆਯਾ ਸਾ ਉਨ੍ਹਾਂ ਦੀ ਸਹਾਇਤਾ ਨਾਲ ਸਾਰੀ ਭੁਇੰ ਵਿੱਚ ਹਲ ਫੇਰ ਸੱਟਿਆ। ਫੇਰ ਉਸਨੇ ਜੇੜ੍ਹੇ ਤਰ੍ਹਾਂ ੨ ਦੇ

ਬੀ ਆਂਦੇ ਉਹ ਬੀਜ ਦਿੱਤੇ ਅਤੇ ਅ : ਾ ਹ
ਇੰਨੇ ਪੈਦਾ ਹੋਏ ਕਿ ਜਿਸਦੀ ਉਸ ਨੂੰ ਉਮੈਦ ਨਹੀਂ ਸੀ, ਅਤੇ ਉਸਦੇ ਘਰ ਬੜੀ ਭਾਰੀ ਫਸਲ ਆਈ। ਉਸਨੇ ਆਪਣੀਆਂ ਭੇਡਾਂ ਸਮੁੰਦਰ ਦੇ ਮੁੱਢ ਇੱਕ ਬਰਾਨੀ ਜਮੀਨ ਵਿੱਚ ਛੱਡ ਦਿੱਤੀਆਂ ਸਨ, ਜਿੱਥੇ ਹਰ ਇੱਕ ਭੇਡ ਨੇ ਦੋ ੨ ਬੱਚੇ ਦੇ ਦਿੱਤੇ। ਇਸ ਤੋਂ ਛੁੱਟ ਜਦ ਕਦੇ ਉਸਨੂੰ ਅਤੇ ਉਸਦੇ ਕਾਮਿਆਂ ਨੂੰ ਵੇਹਲ ਲਗਦੀ ਸੀ, ਉਹ ਮੱਛੀਆਂ ਫੜਦੇ ਸਨ ਅਤੇ ਉਨ੍ਹਾਂ ਨੂੰ ਸਮੁੰਦਰ ਦੇ ਕੰਢਿਓਂ ਲੂਨ ਲਾਕੇ ਸੁਕਾ ਛਡਦੇ ਸੇ। ਇਸ ਤੋਂ ਪਿੱਛੇ ਜਦ ਪਿਜਾਰੋ ਮੁੜਕੇ ਉੱਥੇ ਆਇਆ, ਅਲੌਂਜੋ ਨੇ ਖਾਣ ਪੀਣ ਦਾ ਬਹੁਤ ਸਾਰਾ ਸਮਿਆਨ ਜਮਾ ਕਰ ਛੱਡਿਆ ਸਾ ॥

ਜਦ ਪਿਜਾਰੋ ਮੁੜਕੇ ਆਇਆ ਤਦ ਉਸਦਾ ਭਿਰਾ ਉਸਨੂੰ ਬੜੀ ਖਾਤਰ ਨਾਲ ਮਿਲਿਆ ਤੇ ਪੁੱਛਿਆ ਕਿ ਉੱਥੋਂ ਤੈਨੂੰ ਕਿਤਨਾਕੁ ਧਨ ਮਿਲਿਆ। ਪਿਜਾਰੋ ਨੇ ਕਿਹਾ, ਸਾਨੂੰ ਬਹੁਤ ਸਾਰਾ ਸੋਨਾ ਮਿਲਿਆ ਹੈ ਪਰ ਮੇਰੇ ਕਿੰਨੇਹੀ ਸਾਥੀ ਮਰ ਗਏ ਹਨ ਅਤੇ ਬਾਕੀ ਦੇ ਭੁੱਖ ਨਾਲ ਮਰਨਾ ਨੂੰ ਤਿਆਰ ਹਨ। ਫੇਰ ਆਪਣੇ ਭਿਰਾ ਨੂੰ ਕਹਿਣ ਲੱਗਾ ਕਿ ਸਾਨੂੰ ਛੇਤੀ ਖਾਨ ਨੂੰ ਦੇਹ, ਕਿਉਂਕਿ ਜੋ ਮੈਨੂੰ ਦੋ ਦਿਨ ਬੀਤੇ ਹਨ ਕਿ ਮੈਂ ਦਰਖ਼ਤਾਂ ਦੀਆਂ ਜੜ੍ਹਾਂ ਤੇ ਛਿੱਲਾਂ

ਤੋਂ ਬਿਨਾਂ ਕੁਝ ਨਹੀਂ ਖਾਹਦਾ । ਤਦ ਅਲੋਂਜੋ ਨੇ ਇਹ ਜਵਾਬ ਦਿੱਤਾ ਭਈ ਤੈਨੂੰ ਯਾਦ ਹੋਵੇਗਾ ਅਤੇ ਜਾਂਦੀ ਵਾਰੀ ਤੁਸੀ ਇਹ ਕਰਾਰ ਕੀਤਾ ਸਾ ਕਿ ਇੱਕ ਦੂਜੇ ਦੇ ਕੰਮ ਵਿੱਚ ਕੋਈ ਦਖਲ ਨ ਦੇਵੇਗਾ ਅਤੇ ਮੈਂ ਇਹ ਬੀ ਆਖਿਆ ਸਾ ਜੋ ਸੋਨਾ ਤੈਨੂੰ ਮਿਲੇਗਾ ਮੈਂ ਉਸਦੇ ਵਿੱਚੋਂ ਕੁਝ ਹਿੱਸਾ ਨਾ ਲਵਾਂਗਾ, ਇਸਲਈ ਇਹਬੜੇਅਚੰਭੇ ਦੀ ਗੱਲ ਹੈ ਕਿ ਹੁਨ ਤੂੰ ਮੇਰੇ ਕੋਲੋਂ ਖਾਨ ਪੀਨ ਦੀਆਂ ਚੀਜਾਂ ਲੈਨ ਦੀ ਉਮੈਦ ਰੱਖਦਾ ਹੈਂ, ਜਿਨ੍ਹਾਂ ਨੂੰ ਮੈਂ ਏਡੀ ਮਿਹਨਤ ਅਤੇ ਰਾਖੀ ਨਾਲ ਪੈਦਾ ਕੀਤਾ ਹੈ, ਪਰ ਜੇ ਤੂੰ ਸੋਨਾ ਦੇਕੇ ਜੇਹੜਾ ਤੂੰ ਉੱਥੋਂ ਲਿਆਯਾ ਹੈਂ ਖਾਨ ਪੀਨ ਦੀਆਂ ਚੀਜਾਂ ਲੀਤੀਆਂ ਚਾਹੁੰਦਾ ਹੈਂ ਤਾਂਸ਼ੈਤਮੈਂ ਤੈਨੂੰ ਕੁਝ ਦੇਦਿਆਂਗਾ ॥

ਪਿਜਾਰੋ ਨੂੰ ਆਪਣੇ ਭਿਰਾ ਦਾ ਇਹ ਵਰਤਾਰਾ ਬਹੁਤ ਬੁਰਾ ਮਲੂਮ ਹੋਨ ਲੱਗਾ, ਪਰ ਓਹ ਤਾਂ ਭੁੱਖ ਨਾਲ ਮਰਨ ਲੱਗਾ ਸਾ, ਇਸ ਲਈ ਅੰਨ ਦੇ ਬਦਲੇ ਜੋ ਕੁਝ ਅਲੋਂਜੋਨੇ ਮੰਗਿਆ ਸਾ ਓਹ ਦੇਨਾ ਪਿਆ । ਪਰ ਅਲੋਂਜੋ ਇਤਨਾ ਮਹਿੰਗਾ ਅੰਨ ਦਿੰਦਾ ਸਾ ਕਿ ਉਨ੍ਹਾਂ ਦਾ ਸਾਰਾ ਸੋਨਾ ਜੇੜ੍ਹਾ ਉਹ ਉਥੋਂ ਲਿਆਏ ਸੇ ਸਿਰਫ਼ ਅੰਨ ਖ਼ਰੀਦਨ ਵਿੱਚ ਹੀ ਖਰਚਹੋਗਿਆ। ਫੇਰ ਅਲੋਂਜੋ ਨੇ ਆਪਣੇ ਭਿਰਾ ਨੂੰ ਉੱਸੇ ਜਹਾਜ ਵਿੱਚ ਸਪੇਨ ਦੇ ਮੁਲਕ ਨੂੰ ਮੁੜਨ

ਲਈ ਆਖਿਆ ਜਿਸ ਜਹਾਜ ,ਵਿੱਚ ਆਏ ਸੇ ਕਿਉਂਕਿ ਮੌਸਮ ਤੇ ਹਵਾ ਠੀਕ ਸੀ ਪਰ ਪਿਜਾਰੋ ਨੇ ਵੱਡੇ ਗੁੱਸੇ ਨਾਲ ਆਖਿਆ ਕਿ ਹਾਂ ਭਾਈਆ ਤੈਂ ਮੇਰਾ ਸਾਰਾ ਸੋਨਾ ਜੋ ਮੈਂ ਉੱਥੋਂ ਆਂਦਾ ਸਾ,ਮੁੱਛ ਲਿਆਹੈ ਅਤੇ ਮੇਰੇ ਨਾਲ ਤੈਂ ਅਜੇਹੀ ਨੇਕੀ ਬੀਜੀਹੈ ਜਿਸਲਈ ਮੈਂ ਤੇਰੇ ਨਾਲ ਜਾਣਾ ਚੰਗਾ ਨਹੀਂ ਸਮਝਦਾ। ਮੈਂ ਤਾਂ ਸਮੁੰਦਰ ਦੇ ਕੰਢੇ ਪੁਰ ਉਜਾੜ ਵਿੱਚ ਮਰਨਾ ਕਬੂਲ ਕਰਾਂਗਾ ਪਰ ਤੇਰੇ ਜੇ ਕਠੋਰ ਨਿਰਦਈ ਭਿਰਾ ਨਾਲ ਨਹੀਂ ਜਾਵਾਂਗਾ ਪਰ ਅਲੌਂਜੋ ਨੇ ਇਨ੍ਹਾਂ ਗੱਲਾਂ ਤੋਂ ਗੁੱਸੇ ਨਾ ਹੋਕੇ ਆਪਣੇ ਭਿਰਾ ਨੂੰ ਵੱਡੇ ਪਿਆਰ ਨਾਲ ਗਲ ਲਾਕੇ ਇਹ ਕਿਹਾ, ਮੇਰੇ ਪਿਆਰੇ ਪਿਜਾਰੋ! ਕੀ ਤੂੰ ਇਹ ਸਮਝ ਬੈਠਾ ਹੈਂ ਕਿ ਇਸਦਾ ਮਤਲਬ ਸੱਚੀ ਮੁੱਚੀ ਜੋ ਕੁਝ ਐਡੀ ਮਿਹਨਤ ਅਤੇ ਦੁੱਖ ਨਾਲ ਕਮਾ ਕੇ ਲਿਆਯਾ ਹੈਂ ਮੁੱਛ ਲੈਣਦਾ ਸਾ। ਭਾਵੇਂ ਸਾਰੇ ਦੇਸਦਾ ਸੋਨਾ ਨਾਸ ਕਿਉਂ ਨਾ ਹੋਜਾਏ ਪਰ ਮੈਂ ਆਪਣੇ ਭਿਰਾ ਨਾਲ ਜੇਹੜਾ ਮੈਨੂੰ ਜਾਨ ਤੋਂ ਬੀ ਪਿਆਰਾ ਹੈ, ਇਹ ਸਲੂਕ ਕਦੀ ਨਾ ਕਰਾਂ,ਪਰ ਮੈਂ ਤੇਰੀ ਦੌਲਤ ਕਮਾਨ ਲਈ ਅਜੇਹੀ ਸਖਤੀ ਝੱਲੀ ਅਤੇ ਖਾਸ ਕਰਕੇ ਤੇਰੇ ਔਗੁਣ ਦੂਰ ਕਰਨ ਲਈ ਅਤੇ ਤੇਰੀ ਸੇਵਾ ਕਰਨ ਵਾਸਤੇ ਇਰਾਦਾ ਕਰ ਲਿਆ ਸਾ। ਤੂੰ ਮੇਰ

ਦੂਰ ਦ੍ਰਿਸ਼ਟੀ ਅਤੇ ਮਿਹਨਤ ਦੀ ਬੇਕਦਰੀ ਕਰਦਾ ਸਾ ਅਤੇ ਸਮਝਦਾ ਸਾ ਕਿ ਜਿਸ ਕੋਲ ਧਨ ਹੋ ਜਾਏਗਾ ਓਸਨੂੰ ਕਿਸੇ ਚੀਜ ਦੀ ਥੋੜ ਨਹੀਂ ਰਹੇਗੀ। ਪਰ ਹੁਨ ਤੂੰ ਦੇਖ ਲਿਆ ਹੈ ਕਿ ਇਸ ਦੂਰਅੰਦੇਸ਼ੀ ਤੋਂ ਬਿਨਾ ਜੇਹੜਾ ਸੋਨਾ ਤੂੰ ਆਂਦਾ ਹੈ ਤੈਨੂੰ ਭੁਖਦੇ ਦੁਖਿਓਂ ਵੱਡੀ ਮੁਸੀਬਤ ਨਾਲ ਮਰਨ ਤੋਂ ਕਦੇ ਬੀ ਨਹੀਂ ਬਚਾ ਸਕਦਾ ਸਾ। ਮੈਂ ਸਮਝਦਾ ਹਾਂ ਜੋ ਹੁਨ ਤੈਨੂੰ ਜਰੂਰ ਅਕਲ ਆ ਗਈ ਹੋਵੇਗੀ। ਇਸ ਵਾਸਤੇ ਇਹ ਆਪਣਾ ਸਾਰਾ ਧਨ ਮੈਥੀਂ ਲੈਲੈ, ਮੈਨੂੰ ਨਿਹਚਾ ਹੋ ਗਿਆ ਹੈ ਕਿ ਹੁਣ ਤੈਂ ਠੀਕ ਤ੍ਰਾਂ ਵਰਤਨ ਦਾ ਵੱਲ ਸਿੱਖ ਲਿਆ ਹੋਊ॥

ਪਿਜਾਰੋ ਆਪਣੇ ਭਿਰਾ ਦੀ ਅਜੇਹੀ ਉਦਾਰਤਾ ਦੇਖਕੇ ਵੱਡਾ ਅਚਰਜ ਹੋਇਆ ਅਤੇ ਉਸਨੇ ਹੁਨ ਪ੍ਰਤੱਖ ਦੇਖਕੇ ਮੰਨ ਲਿਆ ਕਿ ਮਿਹਨਤ ਕਰਨੀ ਸੋਨੇ ਕੋਲੋਂ ਬਹੁਤ ਚੰਗੀ ਹੈ। ਫੇਰ ਓਹ ਜਹਾਜ ਵਿੱਚ ਚੜ੍ਹਕੇ ਸਪੇਨ ਨੂੰ ਤੁਰ ਪਏ ਅਤੇ ਰਾਜੀ ਖ਼ੁਸ਼ੀ ਪਹੁੰਚ ਗਏ। ਰਸਤੇ ਵਿੱਚ ਪਿਜਾਰੋ ਨੇ ਆਪਣੇ ਭਿਰਾ ਦੇ ਬਤੇਰੇ ਤਰਲੇ ਕੀਤੇ ਕਿ ਤੂੰ ਮੇਰੀ ਅੱਧੀ ਦੌਲਤ ਲੇਲੈ ਪਰ ਅਲੋਂਜੋ ਨੇ ਨਾ ਮੰਨਿਆ ਅਤੇ ਉਸਨੂੰ ਕਿਹਾ ਕਿ ਜੇਹੜਾ ਆਪਣੇ ਵਾਸਤੇ ਪੂਰੀ ੨ ਖ਼ੁਰਾਕ ਪੈਦਾ ਕਰ ਸਕਦਾ ਹੈ ਉਹ ਸੋਨੇ ਦੀ ਕੁਝ ਲੋੜ ਨਹੀਂ ਰੱਖਦਾ॥

# ਅਹੱਲਜਾ ਬਾਈ ਦੀ ਵਾਰਤਾ

॥ ਦੋਹਰਾ ॥

ਧਰਮ, ਮਾਲ, ਜਸ ਜੀਵਣਾ, ਧਰਮ ਬਾਝ ਮਰ ਜਾਣ ॥
ਜਿਸਵਿੱਚ ਇਹ ਨਾ ਹੋਣ,ਗੁਣ ਸੋ ਜਨ ਮ੍ਰਿਤਕ ਸਮਾਨ॥

ਨੀਰਾ ਨਦੀ ਕੇ ਕੰਢੇ, ਹੋਹਲ ਪਿੰਡ ਵਿਖੇ ਇੱਕ ਸੂਦ੍ਰ ਦੀ ਕੁਲ ਵਿੱਚ ਮਲ੍ਹਾਰ ਰਾਉ ਹੁਲਕਰ ਜੰਮਿਆ। ਪਰ ਭਾਗਾਂ ਦੇ ਬਲ ਨਾਲ ਪੇਸ਼ਵਾ ਬਹਾਦਰ ਦੀ ਸੈਨ ਵਿੱਚ ਸੈਨਾਪਤਿ ਹੋਗਿਆ। ਜਿਨ੍ਹੀਂ ਦਿਨੀਂ ਭਾਸਕਰਪਾਂਡੇ ਨੇ ਬੰਗਾਲ ਲੁੱਟਿਆ ਹੈ, ਇੱਸੇ ਨੇ ਗੁਜਰਾਤ ਨੂੰ ਉਜਾੜ ਦਿੱਲੀ ਦੇ ਸਿੰਘਾਸਨ ਪੁਰੋਂ ਅਹਮਦਸ਼ਾਹ ਨੂੰ ਉਠਾਲ, ਦੂਜੇ ਆਲਮਗੀਰ ਨੂੰ ਬਠਾਲਿਆਸੀ।ਲਾਹੌਰ,ਮੁਲਤਾਨ ਤੱਕ ਮਰਹੱਟਿਆਂ ਦਾ ਝੰਡਾ ਪਹੁੰਚਾਇਆ,ਪਰ ਅਹਮਦ ਸ਼ਾਹ ਦੁਰਾਨੀ ਕੋਲੋਂ ਪਾਣੀਪਤ ਦੀ ਲੜਾਈ ਵਿਖੇ ਹਾਰ ਕੇ ਤਿਸ ਨੂੰ ਪਿੱਛੇ ਹਟਣਾ ਪਇਆ। ਮਾਲਵਾ ਇਸ ਨੂੰ ਜਗੀਰ ਮਿਲਿਆ, ਇੱਸੇ ਲਈ ਉਹ ਮਾਲਵੇ ਦਾ ਰਾਜਾ ਸਦਾਇਆ। ਤਿਸਦੇ ਘਰ ਖਾਂਡੇ ਰਾਉ ਨਾਮੇ ਇੱਕੋ ਪੁੱਤ ਸਾ ਜੋ ਜੱਟਾਂ ਦੇ ਹੱਥੋਂ ਭਰਤ ਪੁਰ ਦੇ ਕੋਲ ਕੰਭਰੇ ਦੀ ਲੜਾਈ ਵਿਖੇ ਜਾਨ ਦੇਕੇ ਆਪਣੀ ਰਾਣੀਅਹਲਜਾਬਾਈ

ਨੂੰ ਬਿਧਵਾ ਕਰ ਗਿਆ। ਸੰਨ ੧੭੬੭ ਵਿਖੇ ਜਾਂ ਮਲ੍ਹਾਰ ਰਾਉ ਮੋਇਆ, ਤਾਂ ਅਹਲਜਾਬਾਈ ਦਾ ਪੁੱਤ੍ਰ ਮਾਲਾ ਰਾਉ ਰਾਜ ਗੱਦੀ ਪੁਰ ਬੈਠਾ। ਨੌਂ ਮਹੀਨੇ ਰਾਜ ਕਰ ਉਹ ਬੀ ਪਰਲੋਕ ਦਾ ਰਾਹੀ ਹੋਗਿਆ, ਅਤੇ ਕਿਸੇਵਾਲੀਵਾਰਸ ਦੇ ਨਾ ਰਹਿਣ ਕਰਕੇ ਅਹਲਜਾ ਨੂੰ ਆਪਹੀ ਰਾਜਕਾਜ ਸਾਂਭਣਾ ਪਿਆ। ਗੰਗਾਧਰ ਜਸਵੰਤ ਰਾਜ ਪੁਰੋਹਤ ਸਾ ਤਿਸ ਨੇ ਬਹੁਤਰਾ ਚਾਹਿਆ ਕਿ ਅਹਲਜਾ ਬਾਈ ਕਿਸੇ ਨੂੰ ਪੁੱਤ੍ਰ ਬਣਾ ਲਏ, ਕਿਉਂਕਿ ਪੁੱਤ੍ਰ ਦੇ ਗੱਦੀ ਪੁਰ ਹੋਣ ਤੇ ਪਰੋਹਤਾਂ ਨੂੰ ਵੱਡਾ ਇਖਤਿਆਰ ਹੁੰਦਾ ਹੈ। ਅਹਲਜਾ ਬਾਈ ਵਰਗੀ ਬੁੱਧਿਮਾਨ ਰਾਣੀ ਦੇ ਸਾਮ੍ਹਣੇ ਕਿਉਂ ਕਿਸੇ ਦਾ ਹੁਕਮ ਚੱਲ ਸੱਕਦਾ॥

ਗੰਗਾਧਰ ਨੇ ਅਹਲਜਾ ਨੂੰ ਫੇਰ ਸਮਝਾਇਆ ਕਿ ਪੁਤ੍ਰ ਬਾਝ ਵੰਸ ਦਾ ਨਾਉਂ ਕਿੱਕੁਰ ਰਹੂ, ਅਤੇ ਧਮਕਾਇਆ ਬੀ, ਇਹ ਕਹਿਕੇ ਜੋ ਪੁੱਤ੍ਰ ਗੋਦ ਨ ਲਏਂਗੀ ਤਾਂ ਇਹ ਰਾਜ ਹੋਰਨਾਂ ਕੋਲ ਚਲਿਆ ਜਾਏਗਾ, ਅਤੇ ਆਸ ਪਾਸ ਦੇ ਰਾਜਿਆਂ ਨੇ ਅਹਲਜਾ ਬਾਈ ਨਾਲ ਜੁਧ ਕਰਨਾ ਚਾਹਿਆ। ਮਨੁੱਖ ਨੂੰ ਚਾਹੀਏ ਕਿ ਜਿਸਦਾ ਖਾਏ, ਉਸਨੂੰ ਗਾਏ, ਕਿਸੇ ਦਾ ਲੂਣ ਖਾਕੇ ਉਸਤੇ ਬੇਮੁਖ ਹੋਜਾਣਾ ਕ੍ਰਿਤਘਨਾਂ ਦਾ ਤੇ ਨਿਮਕ ਹਰਾਮਾਂ ਦਾ ਕੰਮ ਹੈ।

ਭਲੇ ਆਦਮੀ ਅੰਗ ਪਾਲ ੇ ਹਨ, ਭਲਾ ਜੇ ਕੋਈ ਅੰਗ ਨਾ ਪਾਲੇ, ਤਾਂ ਕੀ ਬੁਰਾ ਹੀ ਕਰਨਾ ਹੈ॥

ਅਹਲਜਾ ਨੇ ਗੰਗਾਧਰ ਨੂੰ ਕਹਾ ਭੇਜਿਆ ਕਿ ਸੁਣ, ਮੈਂ ਇੱਕ ਰਾਜੇ ਦੀ ਇਸਤ੍ਰੀ ਅਤੇ ਦੂਜੇ ਦੀ ਮਾਉਂ, ਜਦ ਪਰਮੇਸ਼ਰ ਨੇ ਉਨ੍ਹਾਂ ਨੂੰ ਹੀ ਚਾ ਲਿਆ ਅਤੇ ਮਲ੍ਹਾਰ ਰਾਉ ਦਾ ਬੰਸ ਨਾਸ ਕੀਤਾ, ਤਾਂ ਮੈਂ ਹੁਣ ਕਿਸੇ ਹੋਰਸ ਦਾ ਪੁੱਤ੍ਰ ਗੋਦੀ ਲੈਕੇ ਰਾਜਾ ਬਣਾਵਾਂ ? ਇਹ ਮੈਨੂੰ ਮਨਜ਼ੂਰ ਨਹੀਂ ! ਇਹ ਕੇਹ ਨਾਲ ਹੀ ਜੁੱਧ ਦਾ ਸਮਿਆਨ ਤਿਆਰ ਕੀਤਾ। ਉਸਨੇ ਇਸ ਗੱਲ ਦਾ ਪੱਕਾ ਮਨਸੂਬਾ ਠਾਨ ਲਿਆ ਸਾ ਕਿ ਜੇ ਲੜਾਈ ਹੋਈ ਤਾਂ ਮੈਂ ਆਪ ਧਨੁਖ ਬਾਣ ਲੈ ਹਾਥੀ ਪੁਰ ਚੜ੍ਹ ਫੌਜ-ਦੇ ਨਾਲ ਜਾਵਾਂਗੀ, ਪਰ ਅਹਲਜਾ ਦਾ ਸਾਹਸ ਅਤੇ ਬੁੱਧਿ ਬਲ ਦੇਖਕੇ ਕਿਸੇ ਦੀ ਹਿੰਮਤ ਨਾ ਪਈ ਜੋ ਉਸ ਨਾਲ ਭਿੜੇ ਅਤੇ ਜੁੱਧ ਕਰਨ ਲਈ ਲਕ ਬੰਨ੍ਹੇ॥

ਫੇਰ ਕੁਝਕ ਦਿਨਾਂ ਮਗਰੋਂ ਅਹਲਜਾ ਬਾਈ ਨੇ ਗੰਗਾਧਰ ਨੂੰ ਆਪਣਾ ਦੀਵਾਨ ਬਨਾਇਆ ਅਤੇ ਤੁਕਾ ਜੀ ਨੂੰ ਹੁਲਕਰ ਦਾ ਸੈਣਾਪਤਿ। ਉਨ੍ਹਾਂ ਦੋਹਾਂ ਨੂੰ ਅਜਿਹਾ ਵੱਖਰਾ ੨ ਕੰਮ ਦਿੱਤਾ ਜੋ ਤੀਹਾਂ ਬਰਸਾਂ ਤਕ, ਕਿ ਜਦ ਤਕ ਅਹਲਜਾਬਾਈ ਨੇ ਰਾਜ ਕੀਤਾ, ਕਦੇ ਉਨ੍ਹਾਂ ਵਿਖੇ

ਕੋਈ ਝਗੜਾ ਤਕਰਾਰ ਨ ਹੋਇਆ। ਕਹਿੰਦੇ ਹਨ ਕਿ ਜਦ ਅਹਲਜਾਬਾਈ ਨੇ ਰਾਜਕਾਜ ਆਪਣੇ ਹੱਥ ਲਿਆ ਸਾ ਤਾਂ ਤਿਸਦੇ ਭੰਡਾਰ ਵਿਖੇ ਦੋ ਕਰੋੜ ਰੁਪਈਏ ਸਾਨ ਅਤੇ ਚਾਰ ਪੰਜਲੱਖ ਰੁਪਈਏ ਸਾਲਦੀ ਉਸਨੂੰ ਆਪਣੀ ਜਗੀਰ ਵਿੱਚੋਂ ਬੀ ਆਮਦਨੀ ਸੀ, ਸੋ ਅਹਲਜਾਬਾਈ ਨ ਸੰਕਲਪ ਕਰ ਦਿੱਤਾ ਸਾ, ਅਤੇ ਕਿਹਾ ਸਾ ਕਿ ਇਹਸਾਰਾ ਧਨ ਧਰਮ ਅਰਥ ਲੱਗੇਗਾ। ਮਗਰੋਂ ਤਿਸਨੇ ਅਜੇਹਾਹੀ ਕਰ ਦਿਖਲਾਇਆ॥

ਇਸ ਦੇਸਵਿਖੇ ਤ੍ਰੀਮਤਾਂਨੂੰ ਪੜਦੇ ਵਿੱਚ ਰੱਖਣਾ ਮੁਸਲਮਾਨਾਂ ਦੇ ਰਾਜ ਤੋਂ ਚੱਲਿਆ ਹੈ, ਨਹੀਂ ਤਾਂ ਧਰਮ ਸ਼ਾਸ੍ਰ ਵਿੱਚ ਕਿਤੇ ਨਹੀਂ ਲਿਖਿਆ ਜੋ ਇਸਤ੍ਰੀਆਂ ਪੰਖੇਰੂਆਂ ਦੀ ਨਿਆਈਂ ਪਿੰਜਰੇ ਵਿੱਚ ਕੈਦ ਰਹਿਣ। ਦੇਖੋ ਇਹੀ ਅਹਲਜਾਬਾਈ ਕਿ ਜਿਸਦਾ ਜਸ ਦੂਰ੨ ਤੱਕ ਛਾ ਰਿਹਾ ਹੈ, ਭਰੇ ਦਰਬਾਰ ਵਿੱਚ ਬਹਿੰਦੀ ਅਤੇ ਆਪਣੀ ਪਰਜਾ ਦਾ ਨਿਆਉਂ ਆਪ ਕਰਦੀ,ਸਭ ਫ਼ਰਿ-ਆਦੀ ਉਸ ਤੱਕ ਪੁੰਜਦੇ ਅਰ ਉਹ ਰਿਆਇਤ ਬਿਨਾ ਝਗੜਿਆਂ ਨੂੰ ਨਿਬੇੜਦੀ, ਸੋ ਸਾਰੀ ਪਰਜਾ ਉਸ ਤੇ ਖੁਸ਼ੀ ਸੀ। ਉਹ ਕਾਰਦਾਰਾਂ ਦੀ ਬਦਲੀ ਕਦੇ ਨ ਕਰਦੀ ਜਿੰਨਾ ਚਿਰ ਉਸ ਨੇ ਰਾਜ ਕੀਤਾ ਉਹੀਓ ਗੰਗਾਧਰ

ਜਸਵੰਤ ਤਿਸਦਾ ਮੰਤ੍ਰੀ ਰਿਹਾ। ਉਹ ਜਾਣਦੀ ਸੀ ਜੋ ਨਿੱਤ ਨਵੇਂ ਕਾਰਦਾਰ ਰੱਖਣ ਤੇ ਉਨ੍ਹਾਂ ਵਿੱਚ ਵੈਰ ਪੈ ਜਾਂਦਾ ਹੈ ਅਤੇ ਹਰ ਕੋਈ ਨੌਕਰੀ ਲੈਣ ਦੇ ਭਰੋਸੇ ਪੁਰਾਣਿਆਂ ਨੂੰ ਹਟਾਉਣ ਲਈ ਝਗੜਾ ਕਰਦਾ ਹੈ। ਇਹ ਜੋ ਕੁਝ ਕਰਦੀ ਸੋ ਪਰਮੇਸੁਰ ਦੇ ਭਯ ਨਾਲ ਕਰਦੀ ਅਤੇ ਕਹਿੰਦੀ ਹੁੰਦੀ ਸੀ ਜੋ ਓੜਕ ਨੂੰ ਇੱਕ ਦਿਨ ਇਨ੍ਹਾਂ ਸਭਨਾਂ ਕਰਮਾਂ ਦਾ ਲੇਖਾ ਉਸ ਸਰਬ ਸ਼ਕਤਿਮਾਨ ਦੇ ਅੱਗੇ ਜੋ ਘਟ ਘਟ ਦੀ ਜਾਣਦਾ ਹੈ, ਸਾਨੂੰ ਦੇਣਾ ਪਏਗਾ। ਉਸਦਾ ਇਹ ਨਿਯਮ ਸਾ ਜੋ ਘੜੀ ਰਾਤ ਰਹਿੰਦਿਆਂ ਉਠਦੀ ਅਤੇ ਈਸ਼ਰ ਦਾ ਭਜਨ ਕਰਦੀ, ਇਸਤੇ ਮਗਰੋਂ ਗ੍ਰੰਥਾਂ ਦਾ ਪਾਠ ਕਰਦੀ। ਲਿਖਣ ਪੜ੍ਹਨ ਵਿਖੇ ਉਹ ਵੱਡੀ ਪਾਹਲੀ ਸੀ, ਓਹ ਅਜਿਹੀ ਧਰਮਿਣੀ ਸੀ ਜੋ ਮਾਸ ਮੱਛੀ ਕਦੇ ਨ ਸੀ ਖਾਂਦੀ। ਆਪ ਤਾਂ ਭੋਜਨ ਕਰਦੀ ਸੀ ਕਿ ਜਾਂ ਪਹਿਲਾਂ ਪੁੰਨ ਦਾਨ ਕਰ ਲੈਂਦੀ। ਭੋਜਨ ਪਾ ਬਿਸ੍ਰਾਮ ਕਰਕੇ ਸੁਚੇਤ ਹੋ ਰਾਜ ਵੇਸ ਕਰ ਦੋ ਬਜੇ ਦਰਬਾਰ ਵਿੱਚ ਜਾ ਬੈਠਦੀ, ਅਤੇ ਨਿਆਉਂ ਚੁਕਾਕੇ ਡੂੰਘੀਂ ਤਰਕਾਲੀਂ ਦਰਬਾਰੋਂ ਵੇਹਲੀ ਹੁੰਦੀ। ਫੇਰ ਈਸ੍ਵਰ ਦੇ ਭਜਨ ਵਿੱਚ ਰੁੱਝ ਜਾਂਦੀ, ਮੁੜ ਨੌ ਵਜੇ ਤੇ ਲੈ ਯਾਰਾਂ ਬਜੇ ਤਕ ਫੇਰ ਰਾਜ ਕਾਜ ਦਖਦੀ ਭਾਲਦੀ॥

ਪਹਿਲੋਂ ਇੰਦੌਰ ਇੱਕ ਪਿੰਡ ਹੁੰਦਾ ਸਾ, ਉੱਸੇ ਦੇ ਸਮੇਂ ਨੱਗਰ ਹੋਇਆ । ਪੂਜਾ ਦੇ ਧਨ ਨਾਲ ਉਸਨੂੰ ਕੁਝ ਵਾਸਤਾ ਨਾ ਸਾ ਅਤੇ ਨਗਰ ਵਿਖੇ ਜੇ ਕਿਸੇ ਦਾ ਕਾਈ ਭਲਾ ਹੁੰਦਾ ਤਾਂ ਉਹ ਉਸਨੂੰ ਆਪਣਾ ਭਲਾ ਸਮਝਦੀ ॥

ਕਰ ਨਾਮੇ ਇੱਕ ਪਿੰਡ ਵਿਖੇ ਤਪਜੇ ਦਾਸ ਅਤੇ ਬਨਾਰਸ ਦਾਸ ਦੋ ਭਿਰਾਉ ਸਨ, ਇਨ੍ਹਾਂ ਦੇ ਸੰਤਾਨ ਕਾਈ ਨ ਆਹੀ, ਸੋ ਢੇਰ ਧਨ ਛੱਡ ਮੋਏ । ਤਿਨ੍ਹਾਂ ਦੀਆਂ ਇਸਤ੍ਰੀਆਂ ਨੇ ਅਹਲਜਾ ਬਾਈ ਦੇ ਰਾਜਵਿਖੇ ਮਹੇਸੁਰ ਨਗਰ ਵਿੱਚ ਆਕੇ ਚਾਹਿਆ ਜੋ ਆਪਣੀ ਮਾਇਆ ਨੂੰ ਅਹਲਜਾ ਦੇ ਭੰਡਾਰ ਵਿੱਚ ਪਾ ਦੇਈਏ, ਪਰ ਅਹਲਜਾ ਨੇ ਨਾ ਮੰਨਿਆ, ਕਿਹਾ ਕਿ ਇਸ ਪਦਾਰਥ ਨੂੰ ਅਜੇਹੇ ਅਰਥ ਲਾਓ ਕਿ ਜਿਸਤੇ ਤੁਸਾਡੇ ਸ੍ਵਾਮੀਆਂ ਦਾ ਨਾਉਂ ਰਹੇ। ਸੋ ਤਿਨ੍ਹਾਂ ਨੇ ਕਰ ਵਿਖੇ ਇੱਕ ਅਜੇਹਾ ਪੱਕਾ ਘਾਟ ਬਨਵਾਇਆ ਜੋ ਅੱਜ ਤਕ ਵਿਦਜਮਾਨ ਹੈ ॥

ਸੋਏ ਦੀ ਰੁੱਤੇ ! ਅਹਲਜਾ ਥਾਂ ਥਾਂ ਛਬੀਲ ਬਠਾਲਦੀ ਅਤੇ ਸਿਆਲੇ ਨੂੰ ਭੂਰੇ ਕੰਬਲ ਅਤੇ ਹੋਰ ਅਨੇਕ ਪ੍ਰਕਾਰ ਦੇ ਕੱਪੜੇ ਅਰਭੋਜਨ ਨੰਗਿਆਂ ਭੁੱਖਿਆਂ ਨੂੰ ਵੰਡਦੀ ॥

ਉਸਦੀ ਬੁਧਿ ਦਾ ਬਲ ਅਜੇਹਾ ਪ੍ਰਬਲ ਅਤੇ ਰਾਜ ਦਾ ਬੰਦੋਬਸਤ ਅਜੇਹਾ ਚੰਗਾ ਸਾ, ਕਿ ਜਿੱਥੇ ਪਹਿਲੋਂ ਭੀਲਾਂ ਦੀ ਲੁਟ ਮਾਰ ਤੇ ਬਪਾਰੀਆਂ ਨੂੰ ਰਸਤੇ ਟੁਰਨਾ ਬੀ ਔਖਾ ਸਾ ਇਸ ਸਮੇਂ ਉਹੀਓ ਭੀਲ ਜੋ ਲੁਟਦੇ ਹੁੰਦੇ ਸਾਨ ਸੋ ਬੁਪਾਰੀਆਂ ਕੋਲੋਂ ਧੇਲਾ ਬੈਲ ਲੈਕੇ ਇਨ੍ਹਾਂ ਦੀ ਅਤੇ ਤਿਨ੍ਹਾਂ ਦੇ ਮਾਲਦੀ ਚੌਕਸੀ ਕਰਦੇ। ਜੇ ਕਿਸੇ ਦੇ ਬੰਨੇ ਅੰਦਰ ਕਿਸੇ ਬੁਪਾਰੀ ਦਾ ਕੁਝ ਜਾਨ ਹੋ ਜਾਂਦਾ ਤਾਂ ਓਹ ਕੌਡੀ ੨ ਭਰ ਦਿੰਦੇ। ਜੇ ਨ ਭਰਦਾ ਅਹਲਯਾ ਉਸਨੂੰ ਦੰਡ ਦਿੰਦੀ। ਇਸ ਚਾਲ ਕਰਕੇ ਉਨ੍ਹਾਂ ਜੰਗਲਾਂ ਵਿੱਚੋਂ ਚੋਰੀ ਅਤੇ ਠੱਗੀ ਜਾਂਦੀ ਰਹੀ॥

ਅਹਲਯਾ ਬਾਈ ਕੁਝ ਖਰੀ ਦਰਸ਼ਨੀਕ ਤਾਂ ਨਹੀਂ ਸੀ, ਪਰ ਧਰਮ ਦੇ ਤੇਜ ਨਾਲ ਤਿਸਦਾ ਚਿਹਰਾ ਚਮਕਦਾ ਸਾ। ਕਹਿੰਦੇ ਹਨ ਕਿ ਸੇਂਧਿਆ ਦੀ ਮਾਉਂ ਅਨੰਤਾਬਾਈ ਨੇ ਜੋ ਅਚਰਜ ਰੂਪਵਤੀ ਸੀ, ਅਹਲਯਾਦਾ ਜੱਸ ਤੇ ਸ਼ੋਭਾ ਸੁਣਕੇ ਉਸਦੇ ਦੇਖਣ ਲਈ ਇੱਕ ਗੋਲੀ ਨੂੰ ਘੱਲਿਆ, ਉਸ ਗੋਲੀ ਨੇ ਅਹਲਯਾ ਦੇ ਪ੍ਰਤਾਪਵਾਨ ਰੂਪ ਦਾ ਦਰਸ਼ਨ ਕਰ ਮੁੜ ਆਕੇ ਆਪਣੀ ਰਾਣੀ ਨੂੰ ਕਿਹਾ, ਹੇ ਮਹਾਰਾਣੀ। ਅਹਲਯਾ ਕੁਝ ਅਜਿਹੀ ਸੋਹਣੀ ਤਾਂ ਹੈ ਨਹੀਂ, ਪਰ ਉਸਦੇ ਮੁਖੜੇ ਤੇ ਇਕ ਵੱਡੇ ਪਰਤਾਪ

ਦੀ ਜੋਤ ਚਮਕ ਰਹੀ ਹੈ। ਉਹ ਸਦਾ ਹਸਮੁਖ, ਖਿੜਿਆ ਮੱਥਾ ਰਹਿੰਦੀ ਹੈ। ਮਰਨ ਦੇ ਸਮੇਂ ਬੀ ਉਸ ਦੇ ਮੂੰਹ ਦੀ ਲਾਲੀ ਨਹੀਂ ਬਿਗੜੀ। ਜਦ ਦੇ ਇਹ ਸਿਰੋਂ ਨੰਗੀ ਹੋਈ, ਕਦੇ ਰੰਗਿਆ ਕੱਪੜਾ ਨਹੀਂ ਕੀਤਾ ਸੂਤ ਅਤੇ ਮਾਲਾ ਛੁਟ ਹੋਰ ਕੋਈ ਗਹਿਣਾ ਬੀ ਨਹੀਂ ਪਾਇਆ। ਗਰਬ ਯਾ ਅਹੰਕਾਰ ਤਾਂ ਉਸ ਵਿੱਚ ਤ੍ਰਿਣ ਮਾਤ੍ਰ ਨਾ ਸਾ। ਇੱਕ ਪੰਡਿਤ ਉਸਦੀ ਉਸਤਤ ਦਾ ਇੱਕ ਗ੍ਰੰਥ ਬਣਾ ਲਿਆਇਆ ਸਾ, ਅਹਲਜਾ ਨੇ ਤਿਸ ਨੂੰ ਆਦ ਤੋਂ ਅੰਤ ਤਕ ਸੁਣ ਕੇ ਆਗਜਾ ਦਿੱਤੀ ਜੋ ਇਸ ਗ੍ਰੰਥ ਨੂੰ ਹੁਣੇ ਨਰਬਦਾ ਨਦੀ ਦੀ ਭੇਟ ਕਰੋ। ਸੰਨ ੧੭੯੫ ਈਸਵੀ ਵਿਖੇ ਇਹ ਧਰਮ ਸ਼ੀਲ ਇਸਤ੍ਰੀ ਸੁਰਗ ਬਾਸ ਹੋਈ॥

ਅਹਲਜਾ ਵਿਖੇ ਧਰਮ ਦਾ ਪ੍ਰਭਾਵ ਚੰਗੀ ਤਰ੍ਹਾਂ ਉਜਾਗਰ ਹੋਇਆ। ਜੇ ਉਹ ਆਪਣੇ ਖਜ਼ਾਨੇ ਨੂੰ ਦਾਰੂ ਸਿੱਕੇ ਪੁਰ ਲਾਉਂਦੀ ਅਤੇ ਸਾਰਾ ਭਾਰਤਵਰਸ਼ ਬੀ ਆਪਣਾ ਕਰ ਲੈਂਦੀ ਤਾਂ ਐਡਾ ਨਾਉਂ ਅਤੇ ਜੱਸ ਨ ਪਾਉਂਦੀ ਕਿ ਜਿਹਾ ਧਰਮ ਦੀ ਕਮਾਈ ਤੇ ਪਾਇਆ ਦੇਖੋ ਕਿੰਨੇ ਹੀ ਰਾਜੇ ਹੋਏ ਹਨ ਕਿ ਜਿਨ੍ਹਾਂ ਨੇ ਇਸ ਦੇਸ ਵਿਖੇ ਵੱਡਾ ਰਾਜ ਕੀਤਾ। ਉਨ੍ਹਾਂ ਦਾ ਕੋਈ ਨਾਉਂ ਸਾਰਖਾ ਬੀ ਨਹੀਂ ਲੈਂਦਾ॥

ਹਰ ਕਿਸੇ ਨੂੰ ਪੁੰਨ ਖੱਟਣਾ ਚਾਹੀਏ, ਪੁੰਨ ਤੇ ਹੀ ਜਗਤ ਵਿੱਚ ਮਾਨ ਮਹਤ ਹੁੰਦਾਹੈ। ਲੱਖਾਂ ਰੁਪਈਏ ਖੱਟ ਕੇ ਕੋਈ ਨੀਹਾਂ ਪੋਲੀਆਂ ਕਰੇ ਅਤੇ ਤਿਸਦੇ ਹਿਰਦੇਵਿਖੇ ਧਰਮ ਯਾ ਪਰ ੇਸ਼ਰ ਦਾ ਡਰ ਨਾ ਹੋਵੇ ਅਤੇ ਤਿਸ ਨੂੰ ਉਪਕਾਰ ਨਾ ਭਾਵੇ, ਤਾਂ ਉਸ ਦਾ ਧਨ ਕਿਸ ਕੰਮ !

ਧਰਮਰਾਜ ਸਭਤੇ ਬਿਮਲ ਅਟਲ ਰਹੇ ਜਗ ਮਾਂਹਿ।
ਭਾਵੇਂ ਪ੍ਰਾਣੀ ਚਲ ਬਸੇ ਜਸ ਦੀ ਮੂਲ ਨ ਜਾਹਿ॥

---

# ਆਦਿ ਗ੍ਰੰਥ ਸਾਹਿਬ ਜੀਵਿੱ ੋਂ:

## ਮਹਲਾ ੫ ਚਉਪ ੇ॥

ਕਿਨ ਬਿਧਿਕੁਸਲ ਹੋਤੁ ਮੇਰੇ ਭਾਈ॥ ਕਿਉਪਾਈਐ ਹਰਿਰਾਮ ਸਹਾਈ॥੧॥ ਰਹਾਉ॥ ਕੁਸਲ ਨ ਗ੍ਰਿਹਿ ਮੇਰੀ ਸਭ ਮਾਇਆ॥ਊਚੇ ਮੰਦਰ ਸੁੰਦਰ ਛਾਇਆ॥ ਝੂਠੇ ਲਾਲਚਿ ਜਨਮੁ ਗਵਾਇਆ ॥ ੧ ॥ ਹਸਤੀ ਘੋੜੇ ਦੇਖਿ ਵਿਗਾਸਾ॥ ਲਸਕਰ ਜੋੜੇ ਨੇਬ ਖਵਾਸਾ॥ ਗਲਿ ਜੇਵੜੀ ਹਉਮੈ ਕੇ ਫਾਸਾ॥ ੨ ॥ ਰਾਜ ਕਮਾਵੈ ਦਹ ਦਿਸ ਸਾਰੀ॥ ਮਾਣੇ ਰੰਗ ਭੋਗ ਬ_ ਨਾਰੀ॥ ਜਿਉ ਨਰਪਤਿ ਸੁਪਨੈ ਭੇਖਾਰੀ ॥ ੩ ॥

ਏਕੁ ਕੁਸਲੁ ਮੋਕਉ ਸਤਿਗੁਰੂ ਬਤਾਇਆ । ਹਰਿ ਕਿਛ ਕਰੇ ਸੁ ਹਰਿ ਕਿਆ ਭਗਤਾਂ ਭਾਇਆ ਜ ਜਨ ਨਾਨਕ ਹਉਮੈ ਮਾਰਿ ਸਮਾਇਆ ॥ ੪ ॥ ।ਇਨਿ ਬਿਧਿ ਕੁਸਲ ਹੋਤ ਮੇਰੇ ਭਾਈ ॥ ਇਉ ਪਾਈਅ ਹਰਿ ਰਾਮ ਸਹਾਈ ॥ ੫ ॥

ਕਿਉ ਭ੍ਰਮੀਐ ਭ੍ਰਮ ਕਿਸ ਕਾ ਹੋਈ ॥ ਜਾ ਜਲਿਥਲਿ ਮਹੀਅਲਿ ਰਵਿਆ ਸੋਈ ॥ ਗੁਰਮੁਖਿ ਉਬਰੇ ਮਨਮੁਖ ਪਤ ਖੋਈ ॥ ਜਿਸੁ ਰਾਖੈ ਆਪਿ ਰਾਮੁ ਦਇਆਰਾ ॥ ਤਿਸ ਨਹੀ ਦੂਜਾ ਕੋ ਪਹੁਚਨਹਾਰਾ ॥ ੧ ॥ ਰਹਾਉ ॥ ਸਭ ਮਹਿ ਵਰਤੈ ਏਕੁ ਅਨੰਤਾ ॥ ਤਾ ਤੂੰ ਸੁਖਿ ਸਉ ਹੋਇ ਅਚਿੰਤਾ ॥ ਓਹ ਸਭੁ ਕਿਛੁ ਜਾਣੈ ਜੋ ਵਰਤੰਤਾ ॥ ੨ ॥ ਮਨਮੁਖ ਮੁਏ ਜਿਨ ਦੂਜੀ ਪਿਆਸਾ ॥ ਬਹੁ ਜੋਨੀ ਭਵਹਿ ਧੁਰਿ ਕਿਰਤ ਲਿਖਿਆਸਾ ॥ ਜੈਸਾ ਬੀਜਹਿ ਤੈਸਾ ਖਾਸਾ ॥ ੩ ॥ ਦੇਖਿ ਦਰਸੁ ਮਨਿ ਭਇਆ ਵਿਗਾਸਾ ॥ ਸਭੁ ਨਦਰੀ ਆਇਆ ਬ੍ਰਹਮੁ ਪਰਗਾਸਾ ॥ ਜਨ ਨਾਨਕ ਕੀ ਹਰਿ ਪੂਰਨ ਆਸਾ ॥

ਕਰਮ ਭੂਮਿ ਮਹਿ ਬੋਅਹੁ ਨਾਮੁ ॥ ਪੂਰਨ ਹੋਇ ਤੁਮਾਰਾ ਕਾਮੁ ॥ ਫਲ ਪਾਵਹਿ ਮਿਟੈ ਜਮ ਤ੍ਰਾਸ ॥ ਨਿਤ ਗਾਵਹਿ ਹਰਿ ਹਰਿ ਗੁਣ ਜਾਸ ॥ ੧ ॥ ਹਰਿ ਹਰਿ ਨਾਮੁ

ਅੰਤਰਿ ਉਰਧਾਰਿ ॥ ਸੀਘਰ ਕਾਰਜੁ ਲੇਹੁ ਸਵਾਰਿ ॥੧॥ ਰਹਾਉ ॥ ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥ ਤਾਨੂੰ ਦਰਗਹ ਪਾਵਹਿ ਮਾਨੁ ॥ ਉਕਤਿ ਸਿਆਣਪ ਸਗਲ ਤਿਆਗੁ ॥ ਸੰਤ ਜਨਾ ਕੀ ਚਰਣੀ ਲਾਗੁ ॥ ੨॥ ਸਰਬ ਜੀਅ ਹਹਿ ਜਾ ਕੈ ਹਾਥਿ ॥ ਕਦੇ ਨ ਵਿਛੁੜੈ ਸਭ ਕੈ ਸਾਥਿ ॥ ਉਪਾਵ ਛੋਡਿ ਗਹੁ ਤਿਸ ਕੀ ਓਟ ॥ ਨਿਮਖ ਮਾਹਿ ਹੋਵੈ ਤੇਰੀ ਛੋਟਿ ॥ ੩॥ ਸਦਾ ਨਿਕਟਿ ਕਰਿ ਤਿਸਨੋ ਜਾਣ ॥ ਪ੍ਰਭ ਕੀ ਆਗਿਆ ਸਤਿ ਕਰਿ ਮਾਨੁ ॥ ਗੁਰ ਕੈ ਬਚਨਿ ਮਿਟਾਵਹੁ ਆਪੁ ॥ ਹਰਿ ਹਰਿ ਨਾਮੁ ਨਾਨਕ ਜਪਿ ਜਾਪੁ ॥ ੪ ॥

ਗੁਰ ਕਾ ਬਚਨੁ ਸਦਾ ਅਬਿਨਾਸੀ ॥ ਗੁਰ ਕੈ ਬਚਨਿ ਕਟੀ ਜਮ ਫਾਸੀ ॥ ਗੁਰ ਕਾ ਬਚਨੁ ਜੀਅ ਕੈ ਸੰਗਿ ॥ ਗੁਰ ਕੈ ਬਚਨਿ ਰਚੈ ਰਾਮ ਕੈ ਰੰਗਿ ॥ ੧ ॥ ਜੋ ਗੁਰ ਦੀਆ ਸੁ ਮਨ ਕੈ ਕਾਮਿ ॥ ਸੰਤ ਕਾ ਕੀਆ ਸਤਿ ਕਰਿ ਮਾਨਿ ॥੧॥ ਰਹਾਉ ॥ ਗੁਰ ਕਾ ਬਚਨੁ ਅਟਲ ਅਛੇਦ ॥ ਗੁਰ ਕੈ ਬਚਨਿ ਕਟੇ ਭ੍ਰਮ ਭੇਦ ॥ ਗੁਰ ਕਾ ਬਚਨੁ ਕਤਹੁ ਨ ਜਾਇ ॥ ਗੁਰ ਕੈ ਬਚਨਿ ਹਰਿ ਕੇ ਗੁਣ ਗਾਇ ॥ ੨ ॥ ਗੁਰ ਕਾ ਬਚਨੁ ਜੀਅ ਕੈ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥ ॥ ਗੁਰ ਕੈ ਬਚਨਿ ਨਰਕਿ ਨ ਪਵੈ ॥ ਗੁਰ ਕੈ ਬਚਨਿ ਰਸਨ

ਅੰਮ੍ਰਿਤੁ ਰਵੈ ॥ ੩ ॥ ਗੁਰਕਾ ਬਚਨੁ ਪ੍ਰਗਟ ਸੰਸਾਰਿ ॥ ਗੁਰਕੈ ਬਚਨਿ ਨ ਆਵੈ ਹਾਰਿ ॥ ਜਿਸੁ ਜਨ ਹੋਇ ਆਪਿ ਕ੍ਰਿਪਾਲ ॥ ਨਾਨਕ ਸਤਿਗੁਰ ਸਦਾ ਦਇਆਲ ॥ ੪ ॥ ਜਿਨਿ ਕੀਤਾ ਮਾਟੀ ਤੇ ਰਤਨੁ ॥ ਗਰਭ ਮਹਿ ਰਾਖਿਆ ਜਿਨਿ ਕਰਿ ਜਤਨੁ ॥ ਜਿਨ ਦੀਨੀ ਸੋਭਾ ਵਡਿਆਈ ॥ ਤਿਸੁ ਪ੍ਰਭ ਕਉ ਆਠ ਪਹਰ ਧਿਆਈ ॥੧॥ ਰਮਈਆ ਰੇਨ ਸਾਧ ਜਨ ਪਾਵਉ ॥ ਗੁਰ ਮਿਲਿ ਅਪੁਨਾ ਖਸਮੁ ਧਿਆਵਉ ॥੧॥ ਰਹਾਉ ॥ ਜਿਨਿ ਕੀਤਾ ਮੂੜਤੇ ਬਕਤਾ ॥ ਜਿਨਿਕੀਤਾ ਬੇਸੁਰਤ ਤੇ ਸੁਰਤਾ ॥ ਜਿਸੁਪਰਸਾਦਿਨਵੈ ਨਿਧਿ ਪਾਈ ॥ ਸੋ ਪ੍ਰਭੁ ਮਨ ਤੇ ਬਿਸਰਤ ਨਾਹੀ ॥ ੨ ॥ ਜਿਨਿਦੀਆ ਨਿਥਾਵੇ ਕਉ ਥਾਨੁ ॥ ਜਿਨ ਦੀ ਆਨਿਮਾਨੇ ਕਉ ਮਾਨੁ ॥ ਜਿਨਿ ਕੀਨੀ ਸਭ ਪੂਰਨ ਆਸਾ॥ਸਿਮਰਉ ਦਿਨੁ ਰੈਨਿਸਾਸਗਿਰਾਸਾ॥ ੩ ॥ ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥ ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥ ਕਹੁ ਨਾਨਕ ਇਸਤੇ ਕਿਛੁ ਨਾਹੀ ॥ ਰਾਖਣ ਹਾਰੇ ਕਉ ਸਾਲਾਹੀ ॥ ੪ ॥

ਤਿਸਕੀ ਸਰਣਿ ਨਾਹੀ ਭਉ ਸੋਗੁ ॥ ਉਸਤੇਬਾਹਰਿ ਕਛੂ ਨਾ ਹੋਗੁ ॥ ਤਜੀ ਸਿਆਨਪ ਬਲ ਬੁਧਿ ਬਿਕਾਰ ॥ ਦਾਸ ਅਪਨੇ ਕੀ ਰਾਖਨਹਾਰ ॥ ੧ ॥ ਜਪਿ ਮਨ ਮੇਰੇ

ਰਾਮ ਰਾਮ ਰੰਗਿ ॥ ਘਰਿ ਬਾਹਰਿ ਤੇਰੈ ਸਦ ਸੰਗ ॥੧॥
ਰਹਾਉ ॥ ਤਿਸਕੀ ਟੇਕ ਮਨੈ ਮਹਿਰਾਖੁ ॥ ਗੁਰਕਾਸਬਦੁ
ਅੰਮ੍ਰਿਤ ਰਸੁਚਾਖੁ ॥ ਅਵਰ ਜਤਨ ਕਹਹੁ ਕਉਨਕਾਜ॥
ਕਰਿ ਕਿਰਪਾ ਰਾਖੈ ਆਪਿ ਲਾਜ ॥ ੨ ॥ ਕਿਆ ਮਾਨੁਖ
ਕਹਹੁ ਕਿਆ ਜੋਰੁ ॥ ਝੂਠਾ ਮਾਇਆ ਕਾ ਸਭੁ ਸੋਰੁ ॥
ਕਰਣ ਕਰਾਵਨ ਹਾਰ ਸੁਆਮੀ ॥ ਸਗਲ ਘਟਾਕੇ ਅੰਤਰ
ਜਾਮੀ ॥ ੩ ॥ ਸਰਬ ਸੁਖਾ ਸੁਖ ਸਾਚਾ ਏਹੁ ॥ ਗੁਰ
ਉਪਦੇਸੁ ਮਨੈ ਮਹਿ ਲੇਹੁ ॥ ਜਾਕਉ ਰਾਮ ਨਾਮ ਲਿਵ
ਲਾਗੀ ॥ ਕਹੁ ਨਾਨਕ ਸੋ ਧੰਨੁ ਵਡਭਾਗੀ ॥ ੪ ॥

ਸੁਣਿ ਹਰਿ ਕਥਾ ਉਤਾਰੀਮੈਲੁ ॥ ਮਹਾਪੁਨੀਤਭਏ
ਸੁਖੁ ਸੈਲੁ ॥ ਵਡੈਭਾਗਿ ਪਾਇਆ ਸਾਧਸੰਗੁ ॥ ਪਾਰਬ੍ਰਹਮ
ਸਿਉ ਲਾਗੋ ਰੰਗੁ ॥ ੧ ॥ ਹਰਿ ਹਰਿ ਨਾਮੁ ਜਪਤ ਜਨੁ
ਤਾਰਿਓ ॥ ਅਗਨਿ ਸਾਗਰੁ ਗੁਰਿ ਪਾਰਿ ਉਤਾਰਿਓ ॥੧॥
ਰਹਾਉ ॥ ਕਰਿ ਕੀਰਤਨੁ ਮਨੁ ਸੀਤਲ ਭਏ॥ ਜਨਮ
ਜਨਮ ਕੇ ਕਿਲਬਿਖ ਗਏ ॥ ਸਰਬ ਨਿਧਾਨ ਪੇਖੇ ਮਨ
ਮਾਹਿ ॥ ਅਬ ਢੂੰਢਨ ਕਾਹੇ ਕਉਜਾਹਿ ॥੨ ॥ ਪ੍ਰਭੁਅਪਨੇ
ਜਬ ਭਏ ਦਇਆਲ ॥ ਪੂਰਨਹੋਈਸੇਵਕਘਾਲ॥ ਬੰਧਨ
ਕਾਟਿ ਕੀਏ ਅਪਨੇ ਦਾਸ ॥ ਸਿਮਰਿ ਸਿਮਰਿ ਸਿਮਰਿ
ਗੁਣ ਤਾਸ ॥ ੩ ॥ ਏਕੋ ਮਨਿ ਏਕੋ ਸਭ ਠਾਇ॥ ਪੂਰਨ

ਪੂਰਿ ਰਹਿਓ ਸਭ ਜਾਇ ॥ ਗੁਰਿ ਪੂਰੈ ਸਭੁ ਭਰਮੁ ਚੁਕਾ-
ਇਆ ॥ ਹਰਿ ਸਿਮਰਤ ਨਾਨਕ ਸੁਖੁ ਪਾਇਆ ॥ ੪॥

ਅਨਿਕ ਜਤਨ ਨਹੀ ਹੋਤ ਛੁਟਾਰਾ ॥ ਬਹੁਤ
ਸਿਆਣਪ ਆਗਲ ਭਾਰਾ ॥ ਹਰਿ ਕੀ ਸੇਵਾ ਨਿਰਮਲ
ਹੇਤ ॥ ਪ੍ਰਭ ਕੀ ਦਰਗਹ ਸੋਭਾ ਸੇਤ ॥ ੧ ॥ ਮਨ ਮੇਰੇ
ਗਹੁ ਹਰਿ ਨਾਮ ਕਾ ਓਲਾ ॥ ਤੁਝੈ ਨ ਲਾਗੈ ਤਾਤਾ ਝੋਲਾ
॥ ੧ ॥ ਰਹਾਉ ॥ ਜਿਉ ਬੋਹਿਥੁ ਭੈ ਸਾਗਰ ਮਾਹਿ ॥ ਅੰਧ
ਕਾਰ ਦੀਪਕ ਦੀਪਾਹਿ । ਅਗਨਿ ਸੀਤਕਾ ਲਹਸਿ ਦੂਖ॥
ਨਾਮ ਜਪਤ ਮਨਿ ਹੋਵਤ ਸੂਖ ॥ ੨ ॥ ਉਤਰਿ ਜਾਇ ਤੇਰੇ
ਮਨ ਕੀ ਪਿਆਸ ॥ ਪੂਰਨ ਹੋਵੈ ਸਗਲੀ ਆਸ ॥ ਡੋਲੈ
ਨਾਹੀ ਤੁਮਰਾ ਚੀਤ ॥ ਅੰਮ੍ਰਿਤ ਨਾਮੁ ਜਪਿ ਗੁਰਮੁਖਮੀਤ
॥ ੩ ॥ ਨਾਮੁ ਅਉਖਧੁ ਸੋਈ ਜਨੁ ਪਾਵੈ ॥ ਕਰਿ ਕਿਰਪਾ
ਜਿਸੁ ਆਪ ਦਿਵਾਵੈ ॥ ਹਰਿ ਹਰਿ ਨਾਮੁ ਜਾਕੈ ਹਿਰਦੈ
ਵਸੈ ॥ ਦੂਖੁ ਦਰਦੁ ਤਿਹ ਨਾਨਕ ਨਸੈ ॥ ੪ ॥

ਬਹੁਤੁ ਦਰਬੁ ਕਰਿ ਮਨੁ ਨ ਅਘਾਨਾ ॥ ਅਨਿਕ
ਰੂਪ ਦੇਖਿ ਨਹਿ ਪਤੀਆਨਾ ॥ ਪੁਤ੍ਰ ਕਲਤ੍ਰ ਉਰਝਿਓ
ਜਾਨਿ ਮੇਰੀ ॥ ਓਹ ਬਿਨਸੈ ਓਇ ਭਸਮੈ ਢੇਰੀ॥੧॥ਬਿਨੁ
ਹਰਿ ਭਜਨ ਦੇਖਉ ਬਿਲਲਾਤੇ ॥ ਧ੍ਰਿਗੁ ਤਨੁ ਧ੍ਰਿਗੁ ਧਨੁ
ਮਾਇਅ ਸੰਗਿ ਰਾਤੇ ॥ ੧ ॥ ਰਹਾਉ ॥ ਜਿਉ ਬਿਗਾਰੀਕੇ

ਸਿਰਿ ਦੀਜਹਿ ਦਾਮ ॥ ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥ ਜਿਉ ਸੁਪਨੈ ਹੋਇ ਬੈਸਤ ਰਾਜਾ ॥ ਨੇਤ੍ਰ ਪਸਾਰੈ ਤਾ ਨਿਰਾਰਥ ਕਾਜਾ ॥ ਜਿਉ ਰਾਖਾ ਖੇਤ ਊਪਰਿ ਪਰਾਏ ॥ ਖੇਤੁ ਖਸਮ ਕਾ ਰਾਖਾ ਉਠਿ ਜਾਏ॥ ਉਸੁ ਖੇਤ ਕਾਰਣਿ ਰਾਖਾ ਕੜੈ ॥ ਤਿਸ ਕੈ ਪਾਲੈ ਕਛੂ ਨ ਪੜੈ ॥ ੩ ॥ ਜਿਸ ਕਾ ਰਾਜੁ ਤਿਸੈ ਕਾ ਸੁਪਨਾ ॥ ਜਿਨਿ ਮਾਇਆ ਦੀਨੀ ਤਿਨਿ ਲਾਈ ਤ੍ਰਿਸਨਾ ॥ ਆਪਿ ਬਿਨਾਹੇ ਆਪਿ ਕਰੈ ਰਾਸਿ ॥ ਨਾਨਕ ਪ੍ਰਭ ਆਗੈ ਅਰਦਾਸਿ ॥ ੪ ॥

---

# ਸੂਰਜ ਦਾ ਵਰਨਨ ॥

## ਸੂਰਜ ਦੀ ਗਰਮੀ ਅਤੇ ਚਾਨਣ

ਇਸ ਗੱਲ ਨੂੰ ਸਾਰੇ ਲੋਕ ਜਾਣਦੇ ਹਨ ਕਿ ਸੂਰਜ ਵਿੱਚ ਬੜੀ ਗਰਮੀ ਹੈ ਅਤੇ ਇਹ ਭੀ ਜਾਣਦੇ ਹਨ ਕਿ ਉਹ ਬਹੁਤਾ ਬੜਾ ਹੈ ਅਰ ਸਾਡੇ ਕੋਲੋਂ ਬਹੁਤ ਦੂਰ ਹੈ। ਪਹਿਲੇ ਅਸੀ ਇਸ ਦੀ ਗਰਮੀ ਦੇ ਨਿਰੂਪਨ

ਕਰਨ ਦਾ ਅਰੰਭ ਕਰਦੇ ਹਾਂ। ਤੁਸੀ ਜਾਨਦੇ ਹੋ ਕਿ ਸਰਦੀ ਦੇ ਦਿਨਾਂ ਵਿੱਚ ਜਦ ਅਸੀਂ ਕਿਸੇ ਅਜੇਹੇ ਮਕਾਨ ਦੇ ਅੰਦਰ ਜਾਂਦੇ ਹਾਂ, ਜਿੱਥੇ ਅੰਗੀਠੀ ਭਖਦੀ ਹੋਵੇ, ਤਾਂ ਸਾਡਾ ਦਿਲ ਕਿਹਾ ਪ੍ਰਸੰਨ ਹੋ ਜਾਂਦਾ ਹੈ ਅਤੇ ਇਹ ਭੀ ਸਭਨਾਂ

ਜਿਉਂ ੨ ਅਸੀ ਅੱਗ ਦੇ ਕੋਲ ਜਾਂਦੇ ਹਾਂ ਤਿਉਂ ੨ ਸਾਨੂੰ ਗਰਮੀ ਬਹੁਤ ਮਲੂਮ ਹੁੰਦੀ ਹੈ। ਦੇਖੋ ਸਰਦੀ ਦੇ ਦਿਨਾਂ ਵਿੱਚ ਜਦ ਕਿਸੇ ਵੱਡੇ ਕਮਰੇ ਵਿੱਚ ਇੱਕ ਪਾਸੇ ਅੰਗੀਠੀ ਬਲਦੀ ਹੈ ਤਾਂ ਜੇਹੜਾ ਮਨੁੱਖ ਅੰਗੀਠੀ ਦੇ ਪਾਸ ਬੈਠਾ ਹੋਇਆ ਹੁੰਦਾ ਹੈ, ਉਸਨੂੰ ਅਜੇਹਾ ਸੇਕ ਲਗਦਾ ਹੈ ਕਿ ਓਸਨੂੰ ਉਸ ਸੇਕ ਕੋਲੋਂ ਬੜਾ ਅਨੰਦ ਆਉਂਦਾ ਹੈ, ਪਰ ਜੇਹੜੇ ਮਨੁੱਖ ਉਸ ਕਮਰੇ ਵਿੱਚ ਅੰਗੀਠੀ ਤੋਂ ਦੂਰ ਬੈਠੇ ਹੁੰਦੇ ਹਨ ਉਨ੍ਹਾਂ ਨੂੰ ਤਾਂ ਸਰਦੀ ਹੀ ਲਗਦੀ ਹੈ, ਕੁਝ ਅਚਰਜ ਨਹੀਂ ਕਿ ਉਹ ਸਰਦੀ ਦੇ ਨਾਲ ਠੁਰ ੨ ਕਰਦੇ ਹੋਣ। ਜੇਕਰ ਅਸੀ ਹੁਨ ਸੂਰਜ ਦੇ ਹੋਰ ਬਹੁਤ ਨੇੜੇ ਜਾ ਸਕਦੇ ਤਾਂ ਸਾਨੂੰ ਹੁਨ ਤੋਂ ਵਧੀਕ ਗਰਮੀ ਮਲੂਮ ਹੁੰਦੀ, ਇੱਥੋਂ ਤੀਕ ਕਿ ਜੇਕਰ ਅਸੀਂ ਸੂਰਜ ਦੇ ਬਹੁਤ ਨਜੀਕ ਜਾ ਪਹੁੰਚਦੇ ਤਾਂ ਅਜੇਹੀ ਭਾਰੀ ਤਪਸ਼ ਲੱਗਦੀ ਕਿ ਸਾਡੇ ਕੋਲੋਂ ਸਹਾਰੀ ਨਾ ਜਾਂਦੀ ਅਤੇ ਅਸੀ ਸੜ ਬਲਕੇ ਕੋਲਾ ਹੋ ਜਾਂਦੇ। ਇਸਦੇ ਵਿਰੁੱਧ

ਜੇਕਰ ਅਸੀਂ ਸੂਰਜ ਤੋਂ ਬਹੁਤ ਦੂਰ ਹਟ ਜਾਂਦੇ ਤਾਂ ਸਰਦੀ ਦੇ ਨਾਲ ਠੁਰ ੨ ਕਰਕੇ ਮਰ ਜਾਂਦੇ, ਪਰ ਅਸੀ ਹੁਨ ਸੂਰਜਤੋਂ ਇਤਨੀ ਦੂਰ ਹਾਂ ਕਿ ਸੁਖ ਨਾਲ ਰਹਿੰਦੇ ਹਾਂ ਅਤੇ ਇਸ ਦਾ ਕਾਰਣ ਇਹ ਹੈ ਕਿ ਪਰਮੇਸ਼ਰ ਨੇ ਸਾਡਿਆਂ ਸਰੀਰਾਂ ਨੂੰ ਅਜੇਹੇ ਅੰਦਾਜ਼ੇ ਨਾਲ ਬਣਾਯਾ ਹੈ ਕਿ ਇਤਨੀ ਦੂਰੀ ਪੁਰ ਸੂਰਜ ਦੀ ਗਰਮੀ ਸਾਡੇ ਸੁਭਾਵ ਦੇ ਬਿਲਕੁਲ ਠੀਕ ਹੈ ॥

ਹੁਨ ਤੁਸੀ ਜਰਾ ਇਸਬਾਤਨੂੰਮਿਥਲਓ ਕਿ ਤੁਹਾਡਾ ਸਰੀਰ ਅਜੇਹਾਬਣਿਆਹੋਇਆਹੈ ਕਿ ਭਾਵੇਂ ਕੇਹੀਗਰਮੀ ਪਏ ਤੁਸੀ ਇਸਨੂੰ ਸਹਾਰ ਸਕਦੇ ਹੋ, ਅਤੇ ਇਹ ਬੀ ਸਮਝ ਲਓ ਕਿ ਤੁਹਾਨੂੰ ਕੋਈ ਅਜੇਹੀ ਹਿਕਮਤਆਉਂਦੀ ਹੈ ਕਿ ਤੁਸੀ ਜਾਤ੍ਰਾ ਕਰਦੇ ੨ ਸੂਰਜ ਤੀਕੂੰ ਪਹੁੰਚ ਸੱਕਦੇ ਹੋ। ਹੁਨ ਤੁਸੀਐਉਂਕਹੋ ਕਿ ਇਸ ਨਵੀਂ ਜਾਤ੍ਰਾ ਦੇ ਪੂਰਾ ਕਰਨ ਤੋਂ ਪਹਿਲੇ ਇੱਕ ਮੋਮ ਦੀ ਬੱਤੀ,ਇੱਕ ਸਿੱਕੇ ਦੀ ਗੋਲੀ, ਇੱਕ ਤਾਂਬੇਦਾਪੈਸਾ, ਇੱਕ ਲੋਹੇਦਾ ਚਿਮਟਾ ਅਤੇ ਇੱਕ ਚਖਮਖ ਦੀ ਪੱਥਰੀ ਆਪਣੇ ਨਾਲ ਲਓ ਅਤੇ ਸੂਰਜ ਦੇ ਪਾਸੇ ਤੁਰ ਪਵੋ। ਤੁਹਾਨੂੰ ਤੁਰਿਆਂ ਦੇਰ ਨਾ ਹੋਏਗੀ ਕਿ ਗਰਮੀ ਵਧੀਕ ਮਲੂਮ ਹੋਣ ਲਗ ਪਵੇਗੀ ਅਤੇ ਤੁਹਾਡੀ ਮੋਮ ਬੱਤੀ ਪਹਿਲੇ ਤਾਂ ਨਰਮ ਪੈ ਜਾਏਗੀ

ਫੇਰ ਪੱਘਰ ਕੇ ਪਾਣੀ ਜੇਹੀ ਹੋ ਜਾਏਗੀ, ਪਰ ਤੁਸੀ ਉਸ-
ਦਾ ਕੁਝ ਧਿਆਨ ਨ ਕਰੋ, ਸਿੱਧੇ ਸੂਰਜ ਦੇ ਪਾਸੇ ਤੁਰੀ
ਜਾਓ। ਜਦ ਕੁਝ ਹੋਰ ਅੱਗੇ ਜਾਓਗੇ ਤਾਂ ਮਲੂਮ ਕਰੋਗੇ
ਕਿ ਓਹ ਸਿੱਕੇ ਦੀ ਗੋਲੀ ਬੀ ਗਰਮ ਹੋਨ ਲੱਗ ਪਈਹੈ,
ਅਤੇ ਓਹ ਅਜੇਹੀ ਗਰਮ ਹੋਵੇਗੀ ਕਿ ਤੁਸੀ ਉਸਨੂੰ
ਛੁਹ ਬੀ ਨ ਸੱਕੋਗੇ, ਪਰ ਗਰਮੀ ਦੀ ਸਖਤੀ ਫੇਰ ਬੀ
ਬਰਾਬਰ ਵਧਦੀ ਜਾਏਗੀ। ਓੜਕ ਇਹੋ ਜੇਹਾ ਹਾਲ ਹੋ
ਜਾਏਗਾ ਕਿ ਓਹ ਸਿੱਕੇ ਦੀ ਗੋਲੀ ਬੀ ਮੋਮਬੱਤੀਦੀ ਤਰਾਂ
ਪੰਘਰ ਕੇ ਤੁਰ ਪਏਗੀ। ਪਰ ਯਾਦ ਰੱਖੋ ਕਿ ਅਜੇ ਤੁਸੀਂ
ਸੂਰਜ ਤੋਂ ਬਹੁਤ ਦੂਰ ਹੋ, ਤੁਹਾਡਾ ਤਾਂਬੇਦਾ ਪੈਸਾ ਅਤੇ
ਲੋਹੇ ਦਾ ਚਿਮਟਾ ਅਤੇ ਚਖਮਖਦੀ ਪੱਥਰੀ ਹੁਨ ਤੋੜੀ ਤੁ-
ਹਾਡੇ ਕੋਲ ਜਿਉਂਦੇ ਤਿਉਂ ਹੈਨ, ਪਰਜਿਉਂ੨ ਤੁਸੀ ਸੂਰਜ
ਦੇ ਘੇਰੇ ਕੋਲ ਹੁੰਦੇ ਜਾਓਗੇ, ਗਰਮੀਬੀ ਵਧਦੀ ਜਾਏਗੀ
ਓੜਕ ਨੂੰ ਤੁਸੀ ਵੇਖੋਗੇ ਕਿ ਇਹ ਤਾਂਬੇ ਦਾ ਪੈਸਾ ਬੀ
ਗਰਮੀ ਦੇ ਨਾਲ ਅੰਗਾਰੇਦੀ ਤਰ੍ਹਾਂ ਭਖਨ ਲਗ ਪਏਗਾ
ਪਰ ਅਜੇ ਘਬਰਾਓ ਨਾ ਸੂਰਜ ਤਾਂ ਬਹੁਤ ਦੂਰ ਹੈ
ਥੋੜਾ ਜਿਹਾ ਹੋਰ ਅੱਗੇ ਵਧੋ। ਹੁਨ ਪੈਸਾ ਬੀ ਪੰਘਰ
ਗਿਆ। ਜਿਸ ਤਰ੍ਹਾਂ ਪਹਿਲਾਂ ਮੋਮ ਦੀ ਬੱਤੀ ਅਤੇ ਸਿੱਕੇ ਦੀ
ਗੋਲੀ ਪੰਘਰ ਕੇ ਤੁਰ ਪਈ ਸੀ, ਹੁਨ ਇਹ ਪਸਾ ਬੀ ਵਗ

ਤੁਰੇਗਾ। ਇਹ ਕੀ ਤਮਾਸ਼ਾ ਹੈ ? ਅਜੇ ਜਰਾਕੁ ਚੁੱਪ ਕਰੋ ਅਤੇ ਅੱਗੇ ਤੁਰੀ ਚੱਲੋ, ਇਹ ਲੌ ਓਹ ਲੋਹੇਦਾ ਚਿਮਟਾ ਤੇ ਪੈਸੇ ਦੇ ਪੰਘਰਨ ਵੇਲੇ ਗਰਮੀ ` ਨਾਲ ਤਪਕੇ ਲਾਲ ਅੰਗਿਆਰੇ ਦੀ ਨਿਆਈਂ ਹੋ ਰਿਹਾ ਸਾ,ਹਣ ਓਹ ਚਿੱਟਾ ਵਰਕ ਵਾਂਗਰ ਹੋਕੇ ਅਜੇਹਾ ਚਮਕ ਪਿਆ ਹੈ ਜੋ ਉਸ ਉੱਤੇ ਦ੍ਰਿਸ਼ਟੀ ਨਹੀਂ ਠਹਿਰਦੀ। ਦੇਖੋਹੁਨਉਹ ਬੀ ਪੰਘਰ ਗਿਆ, ਜਾਂ ਤਾਂ ਉਹ ਲੋਹੇਦਾ ਚਿਮਟਾਸਾਜਾਂਇੱਕ ਪਾਣੀਦੀ ਧਾਰ ਜੇਹੀ ਹੋਕੇਮੋਮ `ਤੀ, ਸਿੱਕੇ ਦੀ ਗੋਲੀ ਅਤੇ ਤਾਂਬੇ ਦੇ ਪੈਸੇ ਦੀ ਤਰ੍ਹਾਂ ਪੰਘਰਕੇ ਤੁਰਪਿਆ। ਇਹ ਕਹੀ ਅਚੰਭੇਦੀ ਗੱਲ ਹੈ,ਅਜੇ ਥੋੜਾ ਜੇਹਾ ਹੋਰ ਠਹਿਰੋ ਅਜੇਹੀ ਕਿਉਂ ਘਬਰਾਉਂਦੇ ਹੋ, ਅਜੇ ਤਾਂ ਤੁਹਾਡੇ ਕੋਲ ਚਖਮਖ ਦੀ ਵੱਟੀ ਪਈ ਹੈ,ਥੋੜਾ ਜੇਹਾ ਰਸਤਾ ਹੋਰ ਮੁਕਾਲਓ ਤਾਂ ਤੁਹਾਨੂੰ ਇਸਦਾ ਬੀ ਹਾਲ ਖਲ੍ਹ ਜਾਏਗਾ ਦੇਖੋ ਤਾਂ ਸਹੀ ਇਹ ਚਖਮਖ ਦੀ ਗੀਟੀ ਬੜੀ ਕਠੋਰ ਬੀ ਹੈ, ਓਹ ਬ। ਗਰਮ ਹੋਕੇ ਅੱਗ ਦੀ ਤਰ੍ਹਾਂ ਭੁਖਣ ਲੱਗੇਗੀ। ਹੁਨ ਜਰਾ ਉਸਨੂੰ ਛੂਹੋ ਤਾਂ ਸਹੀ, ਥੋੜਾ ਚਿਰ ਹੋਰ ਠਹਿਰੋ, ਹੁਨ ਦੇਖੋ ਮੋਮ ਅਤੇ ਧਾਂਤ ਦੀਆਂ ਚੀਜਾਂ ਇੱਕ ਪਾਸੇ ਰਹੀਆਂ ਇਹ ਬੜਾ ਸਖਤ ਚਖਮਖ ਦਾ ਪੱਥਰ ਬੀ ਮੋਮ ਦੀ ਨਿਆਈਂ ਪੰਘਰ ਕੇ ਪਾਣੀ ੨ ਹੋ ਗਿਆ॥

ਸ਼ਾਇਦ ਹੁਣ ਤੁਸੀਂ ਇਹ ਕਹੋਗੇ ਕਿ ਭਲਾ ਕਦੇ ਕਿਸੇ ਨ ਇਸ ਤਰ੍ਹਾਂ ਦੀ ਯਾਤ੍ਰਾ ਸੱਚ ਮੁੱਚ ਕੀਤੀ ? ਨਹੀਂ, ਫੇਰ ਕਿਸ ਤਰ੍ਹਾਂ ਇਹ ਗੱਲ ਮਲੂਮ ਹੋਈ ਕਿ ਸੂਰਜ ਵਿੱਚ ਅਜੇਹੀ ਸਖਤ ਗਰਮੀ ਹੈ। ਇਹ ਤੁਹਾਡਾ ਪ੍ਰਸ਼ਨ ਠੀਕ ਹੈ। ਬੇਸ਼ਕ ਕਦੇ ਕਿਸੇ ਨੇ ਇਸ ਪ੍ਰਕਾਰ ਸੂਰਜ ਦੇ ਪਾਸੇ ਯਾਤ੍ਰਾ ਨਹੀਂ ਕੀਤੀ, ਪਰ ਫੇਰ ਬੀ ਸਾਡੇ ਕੋਲ ਬਹੁਤ ਸਾਰੀਆਂ ਅਜੇਹੀਆਂ ਜੁਗਤੀਆਂ ਅਤੇ ਸਬੂਤ ਹਨ, ਜਿਨ੍ਹਾਂ ਕਰਕੇ ਸਾਨੂੰ ਨਿਸਚਾ ਹੈ ਕਿ ਅਸਾਂ ਜੋ ਕੁਝ ਤੁਹਾਡੇ ਅੱਗੇ ਕਿਹਾ ਹੈ ਬਿਲਕੁਲ ਠੀਕ ਹੈ। ਅਸੀਂ ਤੁਹਾਡੇ ਅੱਗੇ ਇਸ ਬਾਤ ਪੁਰ ਇੱਕ ਜਗਤਿ ਆਖਦੇ ਹਾਂ ਜਿਸ ਦੀ ਜੜ੍ਹ ਉਹੀ ਪਰੀਖਿਆ ਹੈ ਜਿਸ ਨੂੰ ਬਹੁਤ ਸਾਰੇ ਲੜਕੇ ਆਤਸ਼ੀ ਸ਼ੀਸ਼ੇ ਨਾਲ ਕਰਦੇ ਹਨ॥

ਅਜੇਹੇ ਸ਼ੀਸ਼ੇ ਨੂੰ ਅੰਗ੍ਰੇਜ਼ੀ ਵਿੱਚ 'ਲਿਨਜ਼ ਕਹਿੰਦੇ ਹਨ। ਇਹ ਸ਼ੀਸ਼ਾ ਦੂਰਬੀਨਾਂ, ਅਕਸ ਦੀਆਂ ਮੂਰਤਾਂ ਦੀਆਂ ਕਲਾਂ ਵਿਚ ਅਤੇ ਹੋਰਨਾਂ ਚੀਜ਼ਾਂ ਵਿੱਚ ਕੰਮ ਆਉਂਦਾ ਹੈ। ਇਹ ਸ਼ੀਸ਼ਾ ਗੋਲ ਹੁੰਦਾ ਹੈ ਅਤੇ ਵਿਚਕਾਰੋਂ ਡਲ ਦਾਰ ਅਤੇ ਪਾਸਿਆਂ ਵੱਲੋਂ ਪਤਲਾ ਹੁੰਦਾ ਹੈ। ਹੁਣ ਤੁਸੀਂ ਕੋਈ ਅਜੇਹਾ ਸ਼ੀਸ਼ਾ ਲਓ ਜੋ ਅਕਸ ਦੀਆਂ ਮੂਰਤਾਂ ਨੂੰ ਵੱਡਾ ਬਨਾਉਣ ਵਿੱਚ ਕੰਮ ਆਉਂਦਾ

ਹੋਵੇ। ਜੇਕਰ ਅਜੇਹਾ ਨਾ ਲੱਭੇ ਤਾਂ ਜੇਹਾ ਮਿਲੇ ਉੱਸੇ ਨਾਲ ਕੰਮ ਕੱਢਿਆ ਜਾਏਗਾ। ਪ੍ਰਤਿਗਜਾ ਇਹ ਹੈ ਕਿ ਉਹ ਸ਼ੀਸ਼ਾ ਸਾਧਾਰਨ ਐਨਕਾਂ ਦੇ ਸ਼ੀਸ਼ਿਆਂ ਵਾਂਙੂ ਇੱਕੋ ਜੇਹਾ ਬਰਾਬਰ ਨਾ ਹੋਵੇ॥



ਪਹਿਲੀ ਮੂਰਤ ਇਸ ਗੱਲ ਦੇ ਸਮਝਾਉਣ ਲਈ ਕਿ ਆਤਸ਼ੀ ਸ਼ੀਸ਼ੇ ਨੂੰ ਕਿਸ ਤਰ੍ਹਾਂ ਵਰਤਦੇ ਹਨ

ਇੱਥੇ ਜੇਹੜੀ ਮੂਰਤ ਦਿਖਾਈ ਗਈ ਹੈ, ਇਸ ਤੋਂ ਪ੍ਰਤੀਤ ਹੋ ਜਾਏਗਾ ਕਿ ਆਤਸ਼ੀ ਸ਼ੀਸ਼ੇ ਨੂੰ ਕਿਸ ਤਰ੍ਹਾਂ ਕੰਮ ਵਿੱਚ ਲਿਆਉਂਦੇ ਹਨ, ਆਤਸ਼ੀ ਸ਼ੀਸ਼ੇ ਨੂੰ

ਲੈਕੇ ਨਿਰਮਲ ਦਿਨ ਵਿੱਚ ਇੱਕ ਹੱਥ ਨਾਲ ਉਸ ਨੂੰ ਸੂਰਜ ਦੇ ਸਾਹਮਣੇ ਕਰੋ ਅਤੇ ਦੂਜੇ ਹੱਥ ਵਿੱਚ ਇੱਕ ਕਾਗਤ ਦਾ ਟੋਟਾ ਉਸ ਤੋਂ ਕੁਝ ਦੂਰ ਰੱਖੋ। ਹੁਣ ਦੇਖੋ ਕਿ ਕਾਗਤ ਦੇ ਉੱਪਰ ਇੱਕ ਚਾਨਣ ਦਾ ਤਾਰਾ ਜਿਹਾ ਬਨ ਗਿਆ ਹੈ। ਇਸ ਤਾਰੇ ਵਿੱਚ ਬੜੀ ਭਾਰੀ ਗਰਮੀ ਇਕੱਠੀ ਹੋ ਗਈ ਹੈ, ਭਾਂਵੇਂ ਤਾਂ ਇਸ ਦੀ ਪਰੀਛਿਆ ਕਰ ਲਓ। ਹੱਛਾ ਇੱਕ ਦੀਵਾ ਸਲਾਈ ਉੱਥੇ ਲੈ ਜਾਓ, ਦੇਖੋ ਓਹ ਬਲ ਪਈ, ਇਸ ਤਰ੍ਹਾਂ ਜੇਕਰ ਬਰੂਦ (ਦਾਰੂ) ਉੱਥੇ ਰੱਖੋ, ਉਹਬੀ ਤੁਰਤ ਉੱਡ ਜਾਏਗਾ, ਉਹ ਕਾਗਤਬੀ ਓੜਕਨੂੰ ਉੱਸੇ ਗਰਮੀ ਨਾਲ ਜਗ ਪੈਂਦਾ ਹੈ। ਹੁਣ ਪੁੱਛੋ ਇਸਦਾ ਕੀ ਸਬਬ ਹੈ ? ਗੱਲ ਇਹ ਹੈ ਕਿ ਜਦ ਕਿਸੇ ਅਜੇਹੇ ਚੌੜੇ ਸ਼ੀਸ਼ੇ ਨੂੰ ਜੋ ਲਿਨਜ਼ ਦੇ ਤਰੀਕੇ ਨਾਲ ਬਨਿਆ ਹੈ, ਅਰਥਾਤ ਵਿੱਚੋਂ ਮੋਟਾ ਅਤੇ ਕੰਢਿਆਂ ਵਲੋਂ ਪਤਲਾ, ਸੂਰਜ ਦੇ ਸਾਹਮਣੇ ਕਰਦੇ ਹਾਂ ਤਾਂ ਸੂਰਜ ਦੀ ਗਰਮੀ ਜੋ ਉਸਦੇ ਵਿੱਚੋਂ ਪੈਂਦੀ ਹੈ ਖਿੱਲਰ ਨਹੀਂ ਸੱਕਦੀ, ਸਗੋਂ ਇਕੱਠੀ ਹੋਕੇ ਇੱਕ ਬਿੰਦੀ ਪੁਰ ਇਕੱਠੀ ਹੋ ਜਾਂਦੀ ਹੈ ਅਤੇ ਇੱਸੇ ਲਈ ਉੱਥੇ ਅਜੇਹੀ ਜ਼ੋਰ ਦੀ ਗਰਮੀ ਅਤੇ ਅਜੇਹੀ ਚਮਕੀਲੀ ਰੋਸ਼ਨੀ ਪੈਦਾ ਹੁੰਦੀ ਹੈ ਜਿਹੀ ਕੁ ਤੁਸਾਂ ਹੁਣੇ

ਦੇਖੀ ਹੈ। ਜੇਕਰ ਆਤਸ਼ੀ ਸ਼ੀਸ਼ੇਦੀ ਜਗ੍ਹਾਂ ਕੋਈ ਸਮਤਲ (ਬਰਾਬਰ) ਸ਼ੀਸ਼ਾ ਸੂਰਜ ਦੇ ਸਾਮ੍ਹਣੇ ਰੱਖਿਆ ਜਾਏ ਤਾਂ ਸੂਰਜ ਦੀਆਂ ਕਿਰਣਾਂ ਇੱਕ ਥਾਂ ਪੁਰ ਇਕੱਠੀਆਂ ਨਾ ਹੋਣਗੀਆਂ, ਬਲਕਿ ਇਸ ਸ਼ੀਸ਼ੇ ਤੋਂ ਵੱਖੋ ਵੱਖ ਉੱਪਰੋਂ ਹੋਕੇ ਸਿੱਧੀਆਂ ਹੋਰ ਪਾਸੇ ਚਲੀਆਂ ਜਾਨ-ਗੀਆਂ, ਅਤੇ ਉਨ੍ਹਾਂ ਤੇ ਅਜਹੀ ਗਰਮੀ ਉਤਪਤ ਨ ਹੋਵੇਗੀ ਕਿ ਅੱਗ ਲਗ ਪਏ। ਆਤਸ਼ੀ ਸ਼ੀਸ਼ੇ ਦਾ ਮੂੰਹ ਖ਼ਾਸ ਕਰਕੇ ਉੱਚਾ ਹੀ ਬਨਾਂਦੇ ਹਨ ਜਿਸ ਕਰਕੇ ਰੋਸ਼ਨੀ ਅਤੇ ਗਰਮੀ ਦੀਆਂ ਜਿੰਨੀਆਂ ਕਿਰਨਾਂ ਇਸ ਵਿੱਚ ਪੈਨ, ਓਹ ਸਿੱਧੀਆਂ ਨਾ ਜਾਨ, ਬਲਕਿ ਵਿੰਗੀਆਂ ਹੋਕੇ ਆ ਜਾਨ ਅਤੇ ਅਜੇ ਪਾਸੇ ਜਾਨ ਕਿ ਸਾਰੀਆਂ ਕਿਰਨਾਂ ਇੱਕ ਬਿੰਦੀ ਪੁਰ ਇਕੱਠੀਆਂ ਹੋ ਜਾਨ। ਕਿਰਨਾਂਦੇਇੱਸੇ ਤਰ੍ਹਾਂ ਇਕੱਠੇ ਹੋਨ ਦੀ ਜਗ੍ਹਾ ਨੂੰ ਅੰਗ੍ਰੇਜ਼ੀ ਵਿੱਚ ਫ਼ੋਕਸ ਅਤੇ ਉਰਦੂ ਵਿੱਚ ਮਰਕਜ਼ ਜਾਂ ਨੁਕਤਾ ਮਾਸਕਾ ਆਖਦੇ ਹਨ। ਗੱਲ ਕਾਹਦੀ ਜਦ ਇਸਤਰ੍ਹਾਂ ਬਹੁਤ ਸਾਰੀਆਂ ਕਿਰਨਾਂ ਇਕ ਜਗ੍ਹਾ ਪੁਰ ਇਕੱਠੀਆਂ ਹੋ ਜਾਂਦੀਆਂ ਹਨ, ਤਾਂ ਸਾਰੀਆਂ ਕਿਰਨਾਂ ਆਪਣੀ ਗਰਮੀ ਅਤੇ ਰੋਸ਼ਨੀਨੂੰ ਉੱਥੇ ਲਿਆਕੇ ਭੇਟਾ ਕਰਦੀਆਂ ਹਨ, ਜਾਣੀਦਾ ਉਸ ਜਗ੍ਹਾ ਪੁਰ ਗਰਮੀ ਅਤੇ ਰੋਸ਼ਨੀ ਦਾ ਢੇਰ ਲਗ ਜਾਂਦਾ

ਹੈ। ਇਹ ਅਜੇਹੀ ਗੱਲਹੈ ਜਿਸਤਰ੍ਹਾਂ ਕੋਈ ਲੜਕਾ ਜਾਂ ਲੜਕੀ ਇੱਕ ਪੈਸਾ ਰੋਜ਼ ਆਪਣੀ ਗੁਲਕ ਵਿੱਚ ਪਾਂਦਾ ਜਾਏ ਤਾਂ ਇੱਕ ਵਰ੍ਹੇ ਵਿੱਚ ੩੬੫ (ਤਿੰਨ ਸੌ ਪੈਂਠ) ਪੈਸੇ, ਅਥਵਾ ਸਾਢੇ ਪੰਜ ਰੁਪੱਯੇ ਤੀਕੂੰ ਇਸ ਵਿੱਚ ਇਕੱਠੇ ਹੋ ਜਾਂਦੇ ਹਨ। ਬਸ ਇਹੋ ਹਾਲ ਕਿਰਨਾਂ ਦਾ ਸਮਝ ਲਓ, ਅਜੇਹੇ ਸ਼ੀਸ਼ੇ ਵਿੱਚ ਜੋ ਸੈਂਕੜੇ ਹਜ਼ਾਰਾਂ ਕਿਰਨਾਂ ਆਕੇ ਇੱਕ ਰੌਸ਼ਨੀ ਦੀ ਬਿੰਦੀ ਪੁਰ ਇਕੱਠੀਆਂ ਹੋ ਜਾਂਦੀਆਂ ਹਨ, ਉਹ ਥੋੜੀ ਥੋੜੀ ਆਪਣੀ ਗਰਮੀ ਉੱਥੇ ਇਕੱਠੀ ਕਰ ਦੇਂਦੀਆਂ ਹਨ ਅਤੇ ਇਹ ਗਰਮੀ ਮਿਲ ਕੇ ਅਜੇਹੀ ਤੇਜ ਹੋ ਜਾਂਦੀ ਹੈ ਕਿ ਕਾਗਤ ਨੂੰ ਸਾੜ ਸਿਟਦੀ ਹੈ॥

ਕਈਆਂ ਬੁੱਧਿਮਾਨਾਂ ਨੇ ਇਸ ਪਰੀਛਿਆ ਦੇ ਸਿਧਾਂਤ ਪੁਰ ਇੱਕ ਅਜੈਬ ਕਲਾ ਬਨਾਈਹੈ। ਇੱਕ ਆਤਸ਼ੀ ਸ਼ੀਸ਼ਾ ਲੈਕੇ ਇਸ ਢੰਗਨਾਲ ਤੋਪਦੇ ਉੱਪਰਲਾਇਆ ਹੈ ਕਿ ਜਦ ਠੀਕ ਦੁਪਹਿਰ ਹੁੰਦੀ ਹੈ ਤਦ ਸੂਰਜ ਦੀਆਂ ਕਿਰਨਾਂ ਸ਼ੀਸੇ ਦੇ ਵਿੱਚੋਂ ਹੋਕੇ ਤੋਪ ਦੇ ਠੀਕ ਪਿਆਲੇ ਪੁਰ ਰੌਸ਼ਨੀ ਦੀ ਉਹ ਬਿੰਦੀ ਬਨਾ ਦਿੰਦੀਆਂ ਹਨ ਕਿ ਜਿਸਦੇ ਕਰਕੇ ਉਹ ਦਾਰੂ,ਜੋ ਪਿਆਲੇ ਦੇ ਵਿੱਚ ਰਖਿਆ ਹੋਇਆ ਹੁੰਦਾ ਹੈ ਭੜਕ ਪੈਂਦਾ ਹੈ, ਅਤੇ ਦੁਪਹਿਰ ਦੀ

ਤੋਪ ਆਪ ਮੁਹਾਰੀ ਚੱਲ ਪੈਂਦੀ ਹੈ, ਕਿਸੇ ਗੋਲਨਦਾਜ਼ ਦੀ ਅਥਵਾ ਤੋਪ ਨੂੰ ਬੱਤੀ ਦਿਖਾਉਣ ਦੀ ਕੁਝ ਲੋੜ ਨਹੀਂ ਹੁੰਦੀ। ਇਸ ਢੰਗ ਨਾਲ ਮਾਨੋ ਸੂਰਜ ਨੂੰ ਦੁਪਹਿਰ ਦਾ ਵੇਲਾ ਦੱਸਨ ਲਈ ਮੁਕੱਰਰ ਕਰ ਛੱਡਿਆ ਹੈ॥



ਦੂਸਰੀ ਮੂਰਤ ਦੁਪਹਿਰ ਦੀ ਤੋਪ ਨੂੰ ਦਖੋ

ਇਸ ਆਤਸ਼ੀ ਸ਼ੀਸ਼ੇ ਨਾਲ ਇੱਕ ਕਲਾ ਬੀਲੋਕਾਂ ਨੇ ਬਨਾਈ ਹੈ ਜਿਸਦੇ ਨਾਲ ਮਾਨੋ ਹਰ ਰੋਜ਼ਦਾ ਰਜਿਸਟਰ ਰੋਜ਼ਨਾਮਚਾ ਆਪਣੇ ਆਪ ਲਿਖਿਆ ਜਾਂਦਾ ਹੈ ਕਿਅੱਜ ਸਾਰੇ ਦਿਨ ਵਿੱਚ ਕਿਤਨੇ ਘੰਟੇ ਧੁੱਪ ਰਹੀ ਹ । ਇਸ ਵਿਖੇ ਆਤਸ਼ੀ ਸ਼ੀਸ਼ੇ ਦੀ ਜਗ੍ਹਾ ਉਸ ਹਿਕਮਤ ਨਾਲ ਸ਼ੀਸ਼ੇ ਦਾ ਇੱਕ ਗੋਲਾ ਬਨਾ ਕੇ ਲਾਇਆ ਹੈ ਕਿ ਜਿਸ ਤਰ੍ਹਾਂ ਸੂਰਜ ਸਵੇਰ ਥੀਂ ਸੰਧਿਆ ਤੀਕੂੰ ਅਕਾਸ ਵਿੱਚ ਆਪਣੀ ਜਗ੍ਹਾਂ ਬਦਲਦਾ ਰਹਿੰਦਾ ਹੈ, ਏਸੇ ਤਰ੍ਹਾਂ ਇਸ ਦੀਆਂ ਕਿਰਨਾਂ, ਜੋ ਸ਼ੀਸ਼ੇ ਦੇ ਅੰਦਰੋਂ ਹੋਕੇ ਜਾਂਦੀਆਂ ਹਨ, ਉਨ੍ਹਾਂ ਦਾ ਗਰਮੀ ਤੇ ਰੋਸ਼ਨੀ ਦਾ ਇੱਕ ਕੇਂਦ੍ਰ ਅਰਥਾਤ ਰੋਸ਼ਨੀ ਦੀ ਬਿੰਦੀ ਉਤਪੰਨ ਹੁੰਦੀ ਹੈ, ਉਹ ਬੀ ਆਪਣੀ ਜਗ੍ਹਾ ਪੁਰ ਬਦਲਦੀ ਰਹਿੰਦੀ ਹੈ। ਇਸ ਗੋਲੇ ਦੇ ਹੇਠ ਇਕ ਚਿੱਟਾ ਕਾਗਤ ਰਖਿਆ ਹੁੰਦਾ ਹੈ ਜਿਸ ਪੁਰ ਦਿਨ ਦੇ ਘੰਟਿਆਂ ਦੇ ਅਨੁਸਾਰ ਲਕੀਰਾਂ ਖਿੱਚੀਆਂ ਹੁੰਦੀਆਂ ਹਨ। ਦਿਨ ਚੜ੍ਹੇ ਤੋਂ ਲੈਕੇ ਰਾਤ ਤੀਕਣ ਜਿਵੇਂ ਜਿਵੇਂ ਸੂਰਜ ਅਸਮਾਨ ਵਿੱਚ ਫਿਰਦਾ ਹੈ, ਇਹ ਰੋਸ਼ਨੀ ਦੀ ਬਿੰਦੀ ਬੀ ਸਰਕਦੀ ਜਾਂਦੀ ਹੈ ਅਤੇ ਆਪਣੇ ਰਸਤੇ ਵਿੱਚੋਂ ਕਾਗਤ ਨੂੰ ਸਾੜਕੇ ਧੁੱਪ ਦਾ ਚਿੰਨ੍ਹ ਛਡਦੀ ਜਾਂਦੀ ਹੈ ॥



ਮੂਰਤ ਤੀਜੀ, ਓਹ ਰਜਿਸਟਰ ਜਿਸ ਨਾਲ ਹਰ ਰੋਜ ਦੀ ਧੁਪ ਦਾ ਹਾਲ ਮਲੂਮ ਹੋ ਜਾਂਦਾ ਹੈ

ਜਿੰਨੇ ਘੰਟੇ ਸੂਰਜ ਬੱਦੇਲਾਂ ਵਿੱਚ ਛਿਪਿਆ ਰਹਿੰਦਾ ਹੈ ਉੱਨੇ ਹੀ ਘੰ-ਟਿਆਂ ਦੀਆਂ ਲਕੀਰਾਂਦਾ ਕਾਗਤ ਨਹੀਂ ਸੜੇਗਾ। ਬਸ ਹਰ ਦਿਨ ਦੇ ਕਾਗਤ ਸੰਭਾਲ ਕੇ ਰੱਖਦੇ ਜਾਓ ਤਾਂਧੁੱਪ ਛਾਂਦੇ ਪਛਾਨਣਦਾ ਇੱਕ ਪੱਕਾ ਰਜਿਸਟਰ ਬਨ ਜਾਏਗਾ ਜਿਸ ਵਿੱਚ ਭੁੱਲ ਦਾ ਵਾਸਤਾ ਨਹੀਂ। ਇਸ ਨੂੰ ਦੇਖਕੇ ਜਦ ਚਾਹੋ ਮਲੂਮ ਕਰ ਸਕਦੇ ਹੋ ਕਿ ਫ਼ਲਾਨੇ ਦਿਨ ਕਿਨ੍ਹਾਂ ਘੰਟਿਆਂ ਵਿੱਚ ਧੁੱਪ ਚਮਕਦੀ ਰਹੀ ਸ ਅਤੇ ਕਿਨ੍ਹਾਂ ੨ ਘੰਟਿਆਂ ਵਿੱਚ ਬੱਦਲ ਛਾਇਅ ਰਿਹ

ਸਾ। ਹੁਣ ਤੁਸੀਂ ਜਾਨ ਗਏ ਹੋਵੋਗੇ ਕਿ ਆਤਸ਼ੀ ਸ਼ੀਸ਼ਾ ਨਿਰਾ ਪੁਰਾ ਮੁੰਡਿਆਂ ਦਾ ਖਿਡਾਉਨਾ ਨਹੀਂ ਹੈ, ਬਲਕਿ ਉਸਤੋਂ ਮੌਸਮ ਦਾ ਹਾਲ ਬੀ ਮਲੂਮ ਹੋ ਜਾਂਦਾ ਹੈ॥

ਹੁਣ ਅਸੀਂ ਇਸ ਸ਼ੀਸ਼ੇ ਦੇ ਸਹਾਰੇ ਇੱਕ ਹੋਰ ਪਰੀਖਿਆ ਕਰਦੇ ਹਾਂ, ਦੇਖੋ ਇਸਤੋਂ ਸਾਨੂੰ ਕੀ ਸਿੱਖਿਆ ਮਿਲਦੀ ਹੈ। ਇੱਕ ਸ਼ਮਾਦਾਨ ਬਾਲੋ ਅਤੇ ਇਸਦੇ ਸਾਹਮਣੇ ਬੀ ਇੱਸੇਤਰ੍ਹਾਂ ਆਤਸ਼ੀ ਸ਼ੀਸ਼ਾ ਰੱਖੋ ਜਿਸਤਰ੍ਹਾਂ ਸੂਰਜ ਦੇ ਸਾਹਮਣੇ ਰੱਖਿਆ ਸਾ, ਦੇਖੋ ਸ਼ਮਾਦਾਨ ਦੀਆਂ ਕਿਰਣਾਂ ਦੀ ਬੀ ਕੇਂਦ੍ਰ ਪੁਰ ਰੋਸ਼ਨੀ ਦੀ ਬਿੰਦੀ ਪੈਦਾ ਹੋ ਪਈ। ਹੱਛ, ਆਪਣੀ ਤਲੀ ਪੁਰ ਤਾਂ ਇਸ ਬਿੰਦੀ ਨੂੰ ਲੈ ਆਓ, ਕੀ ਉਸਦੇ ਨਾਲ ਤੁਹਾਡਾ ਹੱਥ ਸੜਨ ਲੱਗਾ ਨਹੀਂ? ਥੋੜਾ ਬੀ ਨਹੀਂ। ਹੱਛਾ ਜੇਕਰ ਤੁਸੀਂ ਉਸ ਬਿੰਦੀ ਦੇ ਬਦਲੇ ਉਸ ਵੱਟੀ ਦੇ ਚਾਨਣੇ ਨੂੰ ਆਪਣੀ ਤਲੀ ਪੁਰ ਲਾਉਂਦੇ ਤਾਂ ਕੀ ਬਣਦਾ, ਜ਼ਰੂਰ ਤੁਹਾਡਾ ਹੱਥ ਸੜਨ ਲਗਦਾ। ਇਸਤੋਂ ਪ੍ਰਤੀਤ ਹੋਇਆ ਕਿ ਜਿਸ ਤਰ੍ਹਾਂ ਦੀ ਤੇਜੀ ਵੱਟੀ ਵਿੱਚ ਹੈ ਇਸਤਰ੍ਹਾਂ ਦੀ ਤੇਜੀ ਦਾ ਅਸਰ ਇਸਦੀਆਂ ਕਿਰਨਾਂ ਵਿੱਚ ਨਹੀਂ। ਹੱਛਾ ਵੱਟੀ ਵਿੱਚ ਤਾਂ ਥੋੜੀ ਜੇਹੀ ਅੱਗ ਹੁੰਦੀ ਹੈ, ਜਿਥੇ ਅੱਗ ਦਾ ਇੱਕ ਵੱਡਾ ਢੇਰ ਬਲਦਾ ਹੋਵੇ ਇਸ ਦੇ ਸਾਹਮਣੇ ਬੀ ਇਸ ਸ਼ੀਸ਼ੇ ਨੂੰ ਰੱਖੋ ਅਤੇ ਉਸਦੀਆਂ ਕਿਰਨਾਂ ਦੀਆਂ ਤਾਰ

ਬੀ ਆਪਣੇ ਹੱਥ ਪੁਰ ਬਨਣ ਦੇਵੇ, ਉਸ ਕੋਲੋਂ ਬੀ ਤੁ-ਹਾਡੇ ਹੱਥ ਨੂੰ ਜਰਾ ਸੇਕ ਨਾ ਲੱਗੇਗਾ। ਹਾਂ ਜੇਹੜੇ ਲੈਂਪ ਅਲੈਕਟਰਿਸਿਟੀ ( ਬਿਜਲੀ ) ਦੀ ਰੋਸ਼ਨੀ ਨਾਲ ਬਲਦੇ ਹਨ ਇਨ੍ਹਾਂ ਦੀਆਂ ਕਿਰਨਾਂ ਨੂੰ ਆਤਸ਼ੀ ਸ਼ੀਸ਼ੇ ਦੇ ਵਸੀਲੇ ਇੱਕ ਜਗ੍ਹਾਂ ਪੁਰ ਇਕੱਠੇ ਕਰਕੇ ਪ੍ਰੋਫੈਸਰ ( ਕਾਲਿਜ ਦਾ ਉਸਤਾਦ ) ਟਿੰਡਲ ਨੇ ਸਿੱਧ ਕਰ ਦਿਖਾਯਾ ਹੈ ਕਿ ਕਾਗਦ ਭੀ ਸੜ ਸਕਦਾ ਹੈ, ਅਤੇ ਹੋਰ ਕਈ ਪ੍ਰਕਾਰ ਦੇ ਨਤੀਜੇ ( ਫਲ ) ਪੈਦਾ ਹੋ ਸਕਦੇ ਹਨ। ਪਰ ਬਿਜਲੀ ਦੀ ਰੌਸ਼ਨੀ ਨਾਲ ਜੋ ਕਿਰਨਾਂ ਦੀ ਬਿੰਦੀ ਆਤਸ਼ੀ ਸ਼ੀਸ਼ੇ ਦੇ ਹੇਠ ਪੈਦਾ ਹੁੰਦੀ ਹੈ, ਭਾਵੇਂ ਉਸ ਵਿੱਚ ਅਜੇਹੀ ਗਰਮੀ ਹੁੰਦੀ ਹੈ ਕਿ ਕਾਗਤ ਸੜ ਜਾਂਦਾ ਹੈ, ਪਰ ਇਸ ਵਿੱਚ ਬੀ ਇਹ ਬਾਤ ਜਰੂਰੀ ਹੈ ਕਿ ਜੋ ਗਰਮੀ ਇਸ ਕੇਂਦ੍ਰ ਪੁਰ ਉਤਪੰਨ ਹੁੰਦੀ ਹੈ ਉਹ ਅਸਲ ਬਿਜਲੀ ਦੇ ਸ਼ੀਸ਼ੇ ਦੀ ਤੇਜੀ ਅਤੇ ਰੌਸ਼ਨੀ ਤੋਂ ਬਹੁਤ ਹੌਲੀ ਹੁੰਦੀ ਹੈ, ਕਿਉਂਕਿ ਇਸ ਦੇ ਕੇਂਦ੍ਰ ਵਿੱਚ ਤਾਂ ਜੇਕਰ ਚਾਹੋ ਆਪਣੀ ਅੰਗੁਲੀ ਹਲਾਓ ਚਲਾਓ ਕੁਝ ਡਰ ਨਹੀਂ, ਪਰੰਤੂ ਜਿੱਥੇ ਬਿਜਲੀ ਦੀ ਕਲਾ ਵਿੱਚੋਂ ਉਹ ਰੌਸ਼ਨੀ ਪੈਦਾ ਹੁੰਦੀ ਹੈ, ਉੱਥੇ ਕਦੇ ਭੁੱਲਕੇ ਅੰਗੁਲੀ ਨਾ ਪਾਉਣੀ, ਨਹੀਂ ਤਾਂ ਸੜ ਬਲ ਕੇ ਭੜਥਾ ਹੋ ਜਾਏਗੀ,

ਮਤਲਬ ਇਨ੍ਹਾਂ ਸਾਰੀਆਂ ਗੱਲਾਂ ਪੁਰ ਧਿਆਨ ਦੇਨ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਜਿਤਨੀਗਰਮੀ ਇਸਸ਼ੀਸ਼ੇ ਦੀ ਸਹਾਇਤਾ ਨਾਲ਼ ਕੇਂਦ੍ਰ ਦੀ ਬਿੰਦੀ ਪੁਰ ਪੈਂਦੀ ਹੁੰਦੀ ਹੈ, ਉਹ ਇਸ ਅਸਲ ਚੀਜ਼ ਦੀ ਗਰਮੀ ਤੋਂ ਬਹੁਤ ਨੀਵੇਂ ਦਰਜੇ ਦੀ ਹੈ, ਕਿਉਂ ਕਿ ਆਤਸ਼ੀ ਸ਼ੀਸ਼ ਨਾਲ ਜੋ ਰੋਸ਼ਨੀ ਅਤੇ ਗਰਮੀ ਦਾ ਕੇਂਦ੍ਰ ਵੱਟੀ ਜਾਂ ਅੱਗ ਤੋਂ ਪੈਦਾ ਹੁੰਦਾ ਹੈ,ਉਸ ਪੁਰ ਆਪਣੀ ਅੰਗੁਲੀ ਜਿੰਨਾ ਚਿਰ ਤੀਕੂੰ ਚਾਹੋ ਰੱਖ ਛੱਡੋ ਕੁਝ ਅਸਰ ਨਾ ਹੋਵੇਗਾ, ਪਰ ਅਸੀਂ ਇਹ ਸਲਾਹ ਕਦੇ ਬੀ ਨਾ ਦਿਆਂਗੇ ਕਿ ਉਸ ਵੱਟੀਦੇ ਚਾਨਣੇ ਜਾਂ ਅੱਗ ਦੇ ਚਿਨਗਾਰੇ(ਅੰਗਾਰ)ਵਿੱਚਆਪਣੀ ਅੰਗੁਲੀ ਰੱਖ ਦੇਵੋ, ਕਿਉਂ ਕਿ ਉੱਥੇ ਅੰਗੁਲ਼ੀ ਤੁਰਤ ਸੜ ਜਾਏਗੀ। ਹੁਣ ਨਿਸਚਾ ਹੈ ਕਿ ਤੁਹਾਡੇ ਦਿਲ਼ਵਿੱਚ ਇਹ ਗੱਲ ਬੈਠ ਗਈ ਹੋਵੇਗੀ, ਕਿ ਆਤਸ਼ੀ ਸ਼ੀਸ਼ੇ ਨਾਲ ਜੋ ਪ੍ਰਤਿਬਿੰਬ ਦਾ ਕੇਂਦ੍ਰ (ਤਾਰਾ) ਬਨਦਾਹੈ, ਉਸਦੀ ਗਰਮੀ ਉਸ ਗਰਮੀ ਕੋਲੋਂ ਜੋ ਅਸਲ ਚੀਜ਼ ਤੋਂ ਬਨੀਹੈ,ਬਹੁਤ ਘੱਟ ਹੁੰਦੀ ਹੈ, ਜਿਸ ਵਿੱਚੋਂ ਉਹ ਕਿਰਨਾਂ ਨਿਕਲ ਕੇ ਉਸ ਕੇਂਦ੍ਰ ਪੁਰ ਇਕੱਠੀਆਂ ਹੁੰਦੀਆਂ ਹਨ। ਇਹੋਹਾਲਸੂਰਜ ਦਾ ਹੈ ਕਿ ਆਤਸ਼ੀ ਸ਼ੀਸ਼ੇ ਦੇ ਰਾਹੀਂ ਉਸਦੀਆਂ ਕਿਰਨਾਂ ਕਿਸੇ ਜਗ੍ਹਾਂ ਪੁਰ ਇਕੱਠੇ ਹੋਨ ਨਾਲ ਜਿਤਨੀ ਗਰਮੀ

ਪੈਦਾ ਹੁੰਦੀ ਹੈ, ਉਸ ਤੋਂ ਸੂਰਜ ਦੀ ਗਰਮੀ ਬਹੁਤ ਵਧੀਕ ਹੈ। ਬਸ ਇਹ ਮਲੂਮ ਹੋਇਆ ਕਿ ਭਾਵੇਂ ਕਿਤਨਾ ਵੱਡਾ ਆਤਸ਼ੀ ਸ਼ੀਸ਼ਾ ਬਨਾਓ, ਉਸਦੇ ਨਾਲ ਤੇਜ ਤੋਂ ਤੇਜ ਧੁੱਪ ਵਿੱਚ ਜਿਤਨੀ ਵਧੀਕ ਗਰਮੀ ਪੈਦਾ ਹੋ ਸਕਦੀ ਹੈ ਕਰ ਲਓ, ਪਰ ਉਹ ਖੁਦ ਸੂਰਜ ਦੀ ਗਰਮੀ ਦਾ ਪਾਸਕੂ ਬੀ ਨਾ ਹੋਏਗੀ। ਕੋਈਆਂ ਮਨੁੱਖਾਂ ਨੇ ਇਤਨਾ ਵੱਡਾ ਆਤਸ਼ੀ ਸ਼ੀਸ਼ਾ ਬਨਾਯਾ ਹੈ ਜਿਸਦਾ ਘੇਰਾ ਇੱਕ ਗਜ ਦਾ ਸਾ, ਅਤੇ ਉਸਤੋਂ ਅਜੈਬ ਅਜੈਬ ਦਰਜੇ ਦੀ ਤੇਜੀ ਪੈਦਾ ਕੀਤੀ ਹੈ, ਯਥਾ ਫ਼ੁਲਾਦ ਕਹੀ ਸਖ਼ਤ ਵਸਤ ਹੈ ਕਿ ਅੱਗ ਦੀ ਗਰਮੀ ਨਾਲ ਬੀ ਉਸ ਪੁਰ ਕੁਝ ਅਸਰ ਨਹੀਂ ਹੁੰਦਾ, ਪਰ ਇਸ ਵੱਡੇ ਸ਼ੀਸ਼ੇ ਨਾਲ ਜੋ ਗਰਮੀ ਸੂਰਜਦੀਆਂ ਕਿਰਨਾਂ ਦੇ ਸਹਾਰੇ ਪੈਦਾ ਹੋਈਹੈ,ਇਸਨੇਫ਼ੁਲਾਦ ਨੂੰ ਬੀ ਮੋਮਦੀ ਤਰ੍ਹਾਂ ਗਾਲ ਦਿੱਤਾ ਅਤੇ ਹੋਰ ਬਹੁਤ ਚੀਜਾਂ ਜੋ ਲੁਹਾਰਦੀਭੱਠੀ ਨੂੰ ਬੀ ਕੁਝ ਜਾਣਦੀਆਂ ਨਹੀਂ, ਇਸ ਗਰਮੀ ਨਾਲ ਪੰਘਰ ਗਈਆਂ ਹਨ। ਇਸਤੋਂ ਜਾਣਿਆਗਿਆ ਕਿ ਖਾਸ ਸੂਰਜ ਵਿੱਚ ਜਿਤਨੀ ਗਰਮੀ ਹੈ, ਉਹ ਪੰਘਰੇ ਹੋਏ ਫ਼ੁਲਾਦ ਦੀ ਗਰਮੀ ਤੋਂ ਬੀ ਵਧੀਕਵੈ,ਬਲਕਿ ਐਉਂ ਆਖਣਾ ਚਾਹੀਦਾ ਹੈ ਕਿ ਅਸੀਂ ਇਸ ਜਮੀਨ ਪੁਰ ਭਾਵੇਂ ਜਿਤਨਾ ਚਾਹੀਏ

ਵੱਧ ਤੋਂ ਵੱਧ ਗਰਮੀ ਪੈਦਾ ਕਰ ਲਈਏ, ਪਰਉਹਸੂਰਜ ਦੀ ਗਰਮੀ ਤੋਂ ਘੱਟ ਹੀ ਰਵੇਗੀ ॥

ਅਸਾਂ ਤੁਹਾਨੂੰ ਬਹੁਤ ਸਾਰੀਆਂ ਯੁਕਤੀਆਂ ਅਤੇ ਦ੍ਰਿਸ਼ਟਾਂਤਾਂ ਨਾਲ ਸਮਝਾਯਾ ਹੈ ਕਿ ਸੂਰਜ ਬਹੁਤ ਹੀ ਗਰਮ ਹੈ। ਆਓ ਜਰਾ ਇਸਦੇ ਦੂਸਰੇ ਪਾਸੇ ਵੱਲ ਵੀ ਧਯਾਨ ਕਰੀਏ ਅਤੇ ਸੋਚੀਏ ਕਿ ਕੋਈ ਏਹੋ ਜੇਹੀ ਜੁਗਤੀ ਭੀ ਹੈ ਜਿਸਤੋਂ ਸਾਡਾ ਕਹਿਣਾ ਕੱਟਿਆ ਜਾਂਦਾ ਹੈ, ਕਿਉਂਕਿ ਵਿੱਦਯਾ ਪੜ੍ਹਨ ਦਾ ਏਹੋ ਤਰੀਕਾ ਹੈ ਕਿ ਸਿਰਫ ਇੱਕ ਪਾਸੇ ਦੀਆਂ ਦਲੀਲਾਂ ਅਤੇ ਸਬੂਤੀਆਂ ਨ ਸੁਣੀਏ, ਬਲਕਿ ਓਸਦੇ ਵਿਰੁੱਧ ਜੋ ਜੁਗਤਾਂ ਅਤੇ ਸਬੂਤ ਹੋਣ, ਉਨ੍ਹਾਂ ਪੁਰ ਬੀ ਧਯਾਨ ਕਰੀਏ। ਹੁਣ ਵੇਖਣਾ ਚਾਹੀਦਾ ਹੈ ਕਿ ਕੋਈ ਅਜੇਹੀ ਸੰਕਾ ਬੀ ਹੈ ਕਿ ਜਿਸਤੋਂ ਇਹ ਪ੍ਰਗਟ ਹੋ ਜਾਏ ਕਿ ਸੂਰਜ ਗਰਮ ਨਹੀਂ ਹੈ। ਸੁਣੋ,ਇੱਕ ਵੇਰੀ ਦੀ ਗੱਲ ਹੈ ਕਿ ਅਸੀ ਇਕਬੁੱਧਿ ਮਾਨ ਮਨੁੱਖ ਨੂੰ ਦਸਦੇ ਸਾਂ ਕਿ ਸੂਰਜ ਵਿੱਚ ਬਹੁਤ ਗਰਮੀ ਹੈ, ਉਸਨੇ ਸਾਡੀ ਗੱਲ ਸੁਣ ਕੇ ਕਿਹਾ ਕਿ ਮਹਾਰਜ ਮੈਨੂੰ ਨਿਸਚਾ ਹੈ ਕਿ ਤੁਸੀ ਜ਼ਰੂਰ ਕੁਝ ਭੁੱਲਦੇ ਹੋ ਤੁਸੀ ਇਹ ਕਹਿੰਦੇ ਹੋ ਕਿ ਅਸੀ ਜਿਤਨਾ ਸੂਰਜ ਦੇ ਸੱਂਢ ਜਾਂਦੇ ਹਾਂ ਉਤਨੀ ਹੀ ਗਰਮੀ ਵਧੀਕ ਹੁੰਦੀ ਹੈ,

ਹੱਛਾ ਜ਼ਰਾ ਧਯਾਨ ਤਾਂ ਕਰੋ ਕਿ ਜਦ ਲੋਕ ਸੈਲ ਕਰਨ ਲਈ ਪਹਾੜ ਪੁਰ ਜਾਂਦੇ ਹਨ ਤਾਂ ਕਿਸੇ ਵੇਲੇ ਬੜੇ ਉੱਚੇ ਉੱਚੇ ਪਹਾੜ ਪੁਰ ਚੜ੍ਹ ਜਾਂਦੇ ਹਨ, ਪਰ ਉੱਥੇ ਜਾਕੇ ਉਨ੍ਹਾਂ ਨੂੰ ਕੀ ਮਲੂਮ ਹੁੰਦਾ ਹੈ ਕਿ ਗਰਮੀ ਬਹੁਤ ਲਗਦੀ ਹੈ? ਇਹ ਕਦੇ ਨਹੀਂ ਉੱਥੇ ਤਾਂ ਉਹ ਸਰਦੀ ਦੇ ਮਾਰੇ ਠਰਨ ਲੱਗ ਜਾਂਦੇ ਹਨ। ਸਗੋਂ ਨੀਵੇਂ ਮਦਾਨ ਵਿੱਚੋਂ ਉਹ ਉੱਪਰ ਨੂੰ ਚੜ੍ਹੇ ਸਾਨ ਜਿੱਥੇ ਬੜੀ ਸਖਤ ਗਰਮੀ ਪੈਂਦੀ ਸੀ, ਉੱਪਰਲੇ ਪਹਾੜ ਤਾਂ ਮਦਾਨ ਕੋਲੋਂ ਸੂਰਜ ਦੇ ਨੇੜੇ ਹਨ, ਫੇਰ ਬੀ ਉਨ੍ਹਾਂ ਦਿਨਾਂ ਵਿੱਚ ਉੱਤੇ ਬਰਫ਼ ਅਤੇ ਕੱਕਰ ਪੈਂਦਾ ਹੈ, ਜਿਨ੍ਹਾਂ ਦਿਨਾਂ ਵਿੱਚ ਹੇਠ ਦੇ ਮਦਾਨਾਂ ਵਿੱਚ ਧੁੱਪ ਦੀ ਗਰਮੀ ਦਾ ਬੜਾ ਜ਼ੋਰ ਹੁੰਦਾ ਹੈ। ਕੀ ਤੁਹਾਨੂੰ ਇਸ ਗੱਲ ਤੋਂ ਇਹ ਸਿੱਧ ਨਹੀਂ ਹੁੰਦਾ ਕਿ ਅਸੀਂ ਜਿਤਨਾ ਸੂਰਜ ਦੇ ਨੇੜੇ ਜਾਈਏ ਉਤਨੀ ਵਧੀਕ ਸਰਦੀ ਮਲੂਮ ਹੋਵੇ ਗੀ ਅਤੇ ਜਿਤਨਾਂ ਸੂਰਜ ਤੋਂ ਦੂਰ ਹਟ ਜਾਈਏ ਉਤਨੀ ਹੀ ਗਰਮੀ ਵਧੀਕ ਲੱਗੇਗੀ?

ਇਹ ਸ਼ੰਕਾ ਬੜੀ ਭਾਰੀ ਹੈ, ਇਸਦੇ ਦੂਰ ਕਰਨ ਲਈ ਸਾਨੂੰ ਮਲੂਮ ਕਰਨਾਂ ਚਾਹੀਦਾ ਹੈ ਕਿ ਗਰਮੀ ਪੈਦਾ ਕਰਨ ਲਈ ਇੱਕੋ ਚੀਜ਼ ਨਹੀਂ, ਬਲਕਿ ਉਹ ਦੋ ਚੀਜਾਂ ਹਨ ਜੇਹੜੀਆਂ ਮਿਲਕੇ ਸਾਡੇ ਪੁਰ ਗਰਮੀ ਦਾ

ਅਸਰ ਪੈਦਾ ਕਰਦੀਆਂ ਹਨ। ਇੱਕ ਤਾਂ ਸੂਰਜ ਦੀਆਂ ਕਿਰਨਾਂ, ਦੂਸਰੀ ਪੌਨ, ਤੁਹਾਨੂੰ ਮਲੂਮ ਹੈ ਜੇਕਰ ਪੌਨ ਨਾ ਹੋਵੇ ਤਾਂ ਅਸੀਂ ਸੁਆਸ ਨਾ ਲੈ ਸੱਕੀਏ ਅਤੇ ਉੱਸੇ ਵੇਲੇ ਮਰ ਜਾਈਏ। ਇਹ ਹਵਾਈ ਸਮੁੰਦ੍ਰ ਹਰ ਥਾਂ ਸਾਡੇ ਚਾਰੇ ਪਾਸੇ ਭਰੇ ਹੋਏ ਹਨ। ਜੇਹੜੇ ਮਨੁੱਖ ਉੱਡਣ ਖਟੋਲੇ ਪੁਰ ਬੈਠ ਕੇ ਅਕਾਸ਼ ਵੱਲ ਉਡਦੇ ਹਨ, ਉਹ ਬੀ ਇੱਸੇ ਪਵਨ ਦੇ ਜੋਰ ਨਾਲ ਉੱਪਰ ਨੂੰ ਜਾਂਦੇ ਹਨ। ਜੇਕਰ ਅਕਾਸ਼ ਵਿੱਚ ਪੌਨ ਨਾ ਹੁੰਦੀ ਤੇ ਨਾ ਚੀਲਾਂ ਅਕਾਸ਼ ਵਿੱਚ ਉਡਦੀਆਂ ਦਿਸਦੀਆਂ ਅਤੇ ਨਾ ਪਤੰਗ, ਨਾ ਉੱਡਣ ਖਟੋਲੇ ਅਕਾਸ਼ ਵੱਲ ਚੜ੍ਹਦੇ। ਬੱਸ ਹੁਣ ਮਲੂਮ ਹੋਇਆ ਕਿ ਅਕਾਸ਼ ਵਿੱਚ ਕੋਹਾਂ ਦੀ ਉਚਾਈ ਤੀਕੂੰ ਭੀ ਹਵਾ ਹੈ,ਪਰ ਜਿਤਨਾ ਉੱਪਰ ਚੜ੍ਹੀਏ ਉਤਨੀ ਹੀ ਹਲਕੀ ਪੌਨ ਮਿਲਦੀ ਹੈ, ਇੱਥੋਂ ਤੀਕਣ ਕਿ ਕਈ ਜਗ੍ਹਾਂ ਬੜੇ ਉੱਚੇ ਪਹਾੜਾਂ ਪੁਰ ਪੌਣ ਇਤਨੀ ਹੌਲੀ ਹੋ ਜਾਂਦੀ ਹੈ ਕਿ ਉੱਥੇ ਮਨੁੱਖ ਨੂੰ ਸੁਆਸ ਲੈਣਾ ਬੀ ਔਖਾ ਹੋ ਜਾਂਦਾ ਹੈ॥

ਹੁਣ ਥੋੜਾ ਜਿਹਾ ਸੋਚੋ ਕਿ ਪੌਣ ਤੋਂ ਸਾਨੂੰ ਕੀ ਕੀ ਫਲ ਮਿਲਦੇ ਹਨ। ਤੁਸੀ ਸ਼ਾਇਦ ਏਹੋ ਜਾਨਦੇ ਹੋਵੋਗੇ ਕਿ ਪੌਣ ਤਾਂ ਸਿਰਫ਼ ਸਾਡੇ ਸੁਆਸ ਲੈਨ ਦੇ ਲਈ ਹੈ,

ਨਹੀਂ ਇੱਕ ਹੋਰ ਕੰਮ ਬੀ ਇਸ ਤੋਂ ਨਿਕਲਦਾ ਹੈ, ਅਤੇ ਉਹ ਬੀ ਇੱਕ ਅਜੇਹਾ ਵੱਡਾ ਕੰਮ ਹੈ ਜਿਹਾਕੁ ਸੁਆਸ ਦਾ ਲੈਣਾ, ਜਿਸ ਤੋਂ ਬਿਨਾ ਸਾਡਾ ਨਿਰਬਾਹ ਨਹੀਂ ਹੁੰਦਾ। ਉਹ ਇਹ ਕੰਮ ਹੈ ਕਿ ਪੌਣ ਜੋ ਚਾਰੇ ਪਾਸੇ ਜ਼ਮੀਨ ਤੇ ਫੈਲੀ ਹੋਈ ਹੈ, ਉਹ ਮਾਨੋਂ ਜ਼ਮੀਨ ਦੇ ਲਈ ਇੱਕ ਕੰਬਲ ਦੀ ਪੁਸ਼ਾਕ ਹੈ ਜਿਸ ਨਾਲ ਪਿਰਥੀ ਗਰਮ ਰਹਿੰਦੀ ਹੈ। ਇੱਕ ਕੰਬਲ ਨਹੀਂ ਸਗੋਂ ਸੈਂਕੜੇ ਕੰਬਲਾਂ ਦਾ ਇੱਕ ਅੰਬਾਰ ਹੈ, ਜੋ ਇੱਕ ਦੂਜੇ ਤੇ ਹੇਠ ਉੱਤੇ ਵੱਡੀ ਉਚਾਈ ਤੀਕੂੰ ਪਏ ਹਨ। ਜੇਕਰ ਪਿਰਥੀ ਦੇ ਤਲ ਪੁਰ ਪੌਣ ਦੇ ਇਨ੍ਹਾਂ ਕੰਬਲਾਂ ਦਾ ਗਿਲਾਫ ( ਉਛਾੜ ) ਨਾ ਚੜ੍ਹਿਆ ਹੁੰਦਾ ਤਾਂ ਜੇਹੜੀ ਗਰਮੀ ਇਸ ਦੇ ਅੰਦਰ ਸੂਰਜ ਦੀਆਂ ਕਿਰਨਾਂ ਨਾਲ ਇਕੱਠੀ ਹੁੰਦੀ ਹੈ ਉਹ ਸਾਰੀ ਇਸ ਵਿੱਚੋਂ ਨਿਕਲ ਕੇ ਅਕਾਸ਼ ਵੱਲ ਉੱਡ ਜਾਂਦੀ, ਅਤੇ ਧਰਤੀ ਠੰਢੀ ਠਾਰ ਹੋ ਜਾਂਦੀ ਅਤੇ ਉਸ ਪੁਰ ਨਾ ਤਾਂ ਪਸ਼ੂ ਜੀਉਂਦੇ ਰਹਿੰਦੇ ਅਤੇ ਨ ਬ੍ਰਿਛ ਰਹਿੰਦੇ, ਬਸ ਯਾਦ ਰੱਖੋ ਕਿ ਏਹੋ ਪੌਣ ਜਿਸ ਕਰਕੇ ਆਸੀਂ ਸਾਹ ਲੈਕੇ ਜੀਉਂਦੇ ਹਾਂ ਇੱਕ ਹੋਰ ਤਰ੍ਹਾਂ ਬੀ ਸਾਡੇ ਜੀਉਣੇ ਨੂੰ ਦ੍ਰਿੜ੍ਹ ਰੱਖਦੀ ਹੈ ਅਰਥਾਤ ਆਪਣੇ ਗ਼ਿਲਾਫ਼ ਨਾਲੀ ਪਿਰਥੀ ਦੇ ਅੰਦਰ ਦੀ ਗਰਮੀ ਨੂੰ ਨਿਕਲਨ ਨਹੀਂ ਦੇਂਦੀ

ਅਤੇ ਜ਼ਮੀਨ ਨੂੰ ਗਰਮ ਰਖਦੀ ਹੈ । ਬੱਸ ਸਾਡੇ ਗਰਮ ਰਹਿਣ ਦੇ ਲਈ ਸੂਰਜ ਦੀ ਬੀ ਲੋੜ ਹੈ ਜੋ ਸਾਡੇ ਤੀਕੂੰ ਉਸਦੀਆਂ ਕਿਰਨਾਂ ਪਹੁੰਚਣ ਅਤੇ ਗਰਮੀ ਨੂੰ ਪੈਦਾ ਕਰਨ ਅਤੇ ਪੌਣਬੀ ਜਰੂਰੀਹੈ ਕਿ ਜੋ ਗਰਮੀ ਸਾਡੀ ਪਿਰਥਾਂ ਵਿਖੇ ਸੂਰਜ ਦੀਆਂ ਕਿਰਨਾਂ ਨਾਲ ਅੰਦਰ ਵੜ ਗਈ ਹੈ ਉਹ ਉੱਸ ਵਿੱਚ ਟਿਕੀ ਰਹੇ। ਤਾਤਪਰਜ ਇਹ ਹੈ ਕਿ ਸਾਡੇ ਗਰਮ ਰਹਿਣ ਲਈ ਪੌਨ ਦੇ ਿਬਲ ਯਾ ਗਿਲਾਫ਼ ਦੀ ਉਤਨੀਹੀ ਆਵਸ਼ਕਤਾ ਹੈ ਜਿਤਨੀ ਕਿਸੂਰਜ ਦੀਆਂ ਕਿਰਨਾਂ ਦੀ ਲੋੜ ਹੈ। ਹੁਣ ਥੋੜਾ ਜਿਹਾ ਸਮਝੋ ਕਿ ਜੋ ਮਨੁੱਖ ਦੁਪਹਿਰ ਦੇ ਵੇਲੇ ਕਿਸੇ ਉੱਚੇ ਪਹਾੜ ਦੀ ਟੀਸੀ ਤੇ ਜਾਂਦਾ ਹੈ, ਉਹ ਜ਼ਰੂਰ ਕੁਝਕੁ ਸੂਰਜ ਦੇ ਨੇੜੇ ਤਾਂ ਹੋ ਜਾਂਦਾਹੇ ਅਤੇ ਉਸਨੂੰ ਕੁਝ ਗਰਮੀ ਵਧੀਕ ਮਲੂਮ ਹੋਣੀ ਚਾਹੀਦੀਹੈ,ਪਰ ਹਿਸਾਬ ਕਰੀਏ ਤਾਂ ਜਿਤਨੀ ਕੁ ਗਰਮੀ ਬੜੇ ਉੱਚੇ ਪਹਾੜ ਪੁਰ ਜਾਣ ਕਰਕੇ ਵਧੀਕ ਹੋਣੀ ਚਾਹੀਦੀ ਹੈ ਉਹ ਕਈ ਕਰੋੜਵਾਂ ਹਿੱਸਾ ਹੁੰਦੀ ਹੈ ਅਤੇ ਇਸ ਕਦਰ ਘੱਟ ਹੈ ਕਿ ਥਰਮਾਮੀਟਰ ਵਿੱਚ ( ਜਿਸ ਨਾਲ ਗਰਮੀ ਸਰਦੀ ਪ੍ਰਤੀਤ ਹੋਜਾਂਦੀਹੈ )ਇਸ ਗਰਮੀ ਦੇ ਵਧੀਕ ਹੋਣ ਕਰਕੇ ਕੁਝ ਫ਼ਰਕ ਨਹੀਂ ਆਉਂਦਾ ਹੈ ਹੁਣ ਇਸਤੋਂ ਉਲਟ ਦੇਖੀਏ ਕਿ ਉੱਚੇ ਪਹਾੜ ਪੁਰ

ਜਾਣਨਾਲ ਪੌਣ ਵਿੱਚ ਕਿਤਨਾਕੁ ਫਰਕ ਪਿਆ। ਪ੍ਰਗਟ ਹੈ ਜਦ ਕੋਈ ਮਨੁੱਖ ਕਿਸੇ ਨੀਵੇਂ ਮਦਾਨ ਵਿੱਚੋਂ ਚੜ੍ਹਦਾ ੨ ਉੱਚੇ ਪਹਾੜ ਪੁਰ ਜਾਏਗਾ ਤਾਂ ਪੌਣ ਦੀ ਹੇਠਲੀ ਤਹਿ ਹੇਠਾਂ ਰਹਿਜਾਏਗੀ ਅਤੇ ਉਹ ਉਸ ਤੋਂ ਉੱਚਾ ਹੋਜਾਏਗਾ। ਇਹ ਸੱਚ ਹੈ ਕਿ ਪੌਣ ਪਿਰਥੀ ਤੋਂ ਲੈਕੇ ਅਕਾਸ ਦੇ ਉੱਚੇ ਤਬਕੇ ਤੀਕੂੰ ਜਿਤਨੀ ਫੈਲੀ ਹੋਈ ਹੈ ਉਸ ਦੀ ਉਚਾਈ ਨਾਲੋਂ ਅਜੇ ਉਹ ਮਨੁੱਖ ਬੜੇ ਉੱਚੇ ਪਹਾੜ ਪੁਰ ਜਾਣ ਤੋਂ ਅੱਧੀ ਦੂਰੀ ਨੂੰ ਬੀ ਮੁਕਾ ਨਹੀਂ ਚੁਕਾ ਹੈ, ਅਰਥਾਤ ਪੌਣ ਦੀ ਸਭ ਤੋਂ ਉੱਚੀ ਤਹ ਅਜ ਬਹੁਤ ਦੂਰ ਹੈ ਪਰ ਇਹ ਬੀ ਧਜਾਨ ਰੱਖੋ ਕਿ ਜਿਤਨਾਕੁ ਉੱਚੇ ਜਾਓਗੇ ਉੱਨਾ ਹੀ ਹਵਾ ਨੂੰ ਹੌਲਾ ਦੇਖੋਗੇ, ਇੱਥੋਂ ਤੀਕੂੰ ਕਿ ਬਹੁਤ ਉੱਚੇ ਪਹਾੜ ਪੁਰ ਮਨੁੱਖਾਂ ਦੇ ਸਾਹ ਲੈਣ ਵਾਸਤੇ ਜਿਤਨੀਕੁ ਪੌਣ ਦੀ ਲੋੜ ਹੁੰਦੀ ਹੈ ਉਤਨੀ ਨਹੀਂ ਮਿਲਦੀ, ਇਸ ਲਈ ਉਹ ਉੱਥੇ ਠਹਿਰ ਨਹੀਂ ਸਕਦੇ ਇਸ ਨੂੰ ਇਸ ਪ੍ਰਕਾਰ ਕਹਿਣਾ ਉਚਿਤ ਹੈ ਕਿ ਜੇਹੜੇ ਮਨੁੱਖ ਪਿਰਥੀ ਦੇ ਤਲ ਪੁਰ ਰਹਿੰਦੇ ਹਨ ਇਨ੍ਹਾਂ ਨੂੰ ਗਰਮ ਰੱਖਨ ਲਈ ਪੌਣ ਦੇ ਬਹੁਤ ਸਾਰੇ ਕੰਬਲ ਇੱਕ ਦੂਜੇ ਦੇ ਉੱਪਰ ਹੇਠ ਪਏ ਹੋਏ ਹਨ, ਪਰ ਜਦ ਕੋਈ ਮਨੁੱਖ ਉੱਚੇ ਪਹਾੜ ਪੁਰ ਚੜ੍ਹ ਜਾਂਦਾ ਹੈ ਤਾਂ ਉਹ ਕੰਬਲ਼

ਘੱਟ ਹੋ ਜਾਂਦੇ ਹਨ, ਅਤੇ ਜਿਤਨਾ ਉੱਚਾ ਚੜ੍ਹੇਗਾ ਉਤਨੇ ਹੀ ਉਹ ਕੰਬਲ ਥੋੜੇ ਹੁੰਦੇ ਜਾਣਗੇ, ਕਿਉਂਕਿ ਹੇਠਲੀ ਪੌਣ ਭਾਰੀ ਅਤੇ ਉੱਪਰਲੀ ਹੌਲੀ ਹੁੰਦੀ ਹੈ। ਬਸ ਜੇਹੜਾ ਮਨੁੱਖ ਹਿੰਦੁਸਤਾਨ ਤੋਂ ਹਿਮਾਲਯ ਪਹਾੜ ਪੁਰ ਜਾਂਦਾ ਹੈ ਮਾਨੋ ਉਹ ਉੱਥੇ ਜਾਕੇ ਬਹੁਤ ਸਾਰੇ ਕੰਬਲ ਲਾਹਕੇ ਸਿੱਟ ਦਿੰਦਾ ਹੈ ॥

ਇਸ ਲਈ ਉਸ ਨੂੰ ਸਰਦੀ ਲੱਗਦੀ ਹੈ, ਅਤੇ ਜੇਹੜੀ ਗਰਮੀ ਸੂਰਜ ਦੇ ਪਾਸ ਜਾਣ ਕਰਕ ਵਧੀਕ ਹੋਈ, ਉਹ ਗਰਮੀ ਜਿਹਾਕੁ ਅਸਾਂ ਹੁਣੇ ਵਰਨਣ ਕੀਤਾ ਹੈ ਇਤਨੀ ਘੱਟ ਹੋ ਜਾਂਦੀ ਹੈ ਜੋ ਗਿਣਤੀ ਵਿੱਚ ਆਉਣਦੇ ਜੋਗ ਨਹੀਂ। ਹੁਣ ਇਸਸਾਰੇ ਦ੍ਰਿਸ਼ਟਾਂਤ ਪੁਰ ਧਯਾਨ ਦੇਣ ਕਰਕੇ ਸ਼ਾਇਦ ਤੁਹਾਡੀ ਸਮਝ ਵਿੱਚ ਆਇਆ ਹੋਏਗਾ ਕਿ ਕੀ ਕਾਰਣ ਹੈ ਕਿ ਅਸੀਂ ਆਪਣੇ ਦੇਸ ਦੇ ਮਦਾਨਾਂ ਪਰ ਕਦੀ ਅਕਾਸ਼ ਤੋਂ ਬਰਫ਼ ਪੈਂਦੀ ਨਹੀਂ ਦੇਖਦੇ, ਪਰ ਹਿਮਾਲਾ ਪਹਾੜ ਦੀਆਂ ਚੋਟੀਆਂ ਬਾਰਾਂਮਹੀਨੇ ਹੀ ਸੁਫੈਦ ਬਰਫ਼ ਦੇ ਨਾਲ ਢੱਕੀਆਂ ਰਹਿੰਦੀਆਂ ਹਨ, ਮਾਨੋ ਉਨ੍ਹਾਂਨੇ ਆਪਣੇ ਉੱਪਰੋਂ ਪੌਣਦੇ ਕੰਬਲ ਬਹੁਤ ਸਾਰੇ ਲਾਹ ਕੇ ਸਿਟ ਦਿੱਤੇ ਹਨ ਇਸ ਲਈ ਉਨ੍ਹਾਂ ਦੇ ਸਰੀਰ ਨੰਗੇ ਹੋ ਗਏ ਅਤੇ ਪਾਲੇ

ਵਿੱਚ ਸੁੰਗੜ ਗਏ ਹਨ। ਇਸ ਦੇ ਉਲਟ ਸਾਡੇ ਮੈਦਾਨਾਂ ਦੀਆਂ ਨੀਵੀਂਆਂ ਥਾਵਾਂ ਅਰਾਮ ਦੇ ਨਾਲ ਪੌਣ ਦੇ ਗ਼ਲਾਫ਼ਾਂ ਵਿੱਚ ਲਪੇਟੀਆਂ ਹੋਈਆਂ ਰਹਿੰਦੀਆਂ ਹਨ, ਇਸ ਲਈ ਗਰਮ ਹਨ॥

ਹੁਣ ਸਾਡੀ ਮਰਜੀ ਹੈ ਕਿ ਤੁਸੀ ਥੋੜਾ ਜਿਹਾ ਧਯਾਨ ਸੂਰਜ ਦੀ ਰੋਸ਼ਨੀ ਵੱਲ ਬੀ ਕਰੋ। ਪਰਮੇਸ਼ਰ ਦੀ ਸ੍ਰਿਸ਼ਟੀ ਵਿੱਚ ਰੌਸ਼ਨੀ ਬੀ ਇੱਕ ਅਚਰਜ ਵਸਤੁ ਹੈ ਅਤੇ ਇਸਦੇ ਨਾਲ ਤਿੰਨਾਂ ਗੱਲਾਂ ਦਾ ਸਰਬੰਧ ਹੈ, ਜਿਸ ਪੁਰ ਅਸੀਂ ਚਾਹੁੰਦੇ ਹਾਂ ਕਿ ਤੁਸੀਂ ਧਯਾਨ ਕਰੋ। ਜੇਕਰ ਤੁਸੀ ਇਨ੍ਹਾਂ ਵੱਲ ਧਯਾਨ ਦਿਓਗੇ ਤਾਂ ਤੁਸੀਂ ਉਸ ਪ੍ਰਸਿੱਧ ਅੰਗ੍ਰੇਜ਼ੀ ਦੇ ਕਵਿ ਮਿਲਟਨ ਦੇ ਕਥਨ ਨੂੰ ਸੱਚ ਸਮਝੋਗੇ ਜਿਸਨੇ ਸੂਰਜ ਦੀ ਬਾਬਤ ਇਹ ਲਿਖਿਆ ਹੈ ਕਿ ਸੂਰਜ ਦੇ ਸਿਰ ਪੁਰ ਇੱਕ ਅਜੇਹਾ ਤੇਜਵਾਲਾ ( ਚਮਕੀਲਾ ) ਮੁਕਟ ਰੱਖਿਆ ਹੈ ਕਿ ਜਿਸ ਦਾ ਤੇਜ ਹਿਸਾਬ ਵਿੱਚ ਨਹੀਂ ਆਉਂਦਾ। ਪਹਿਲੇ ਤਾਂ ਥੋੜਾਕੁ ਧਯਾਨ ਕਰੋ ਕਿ ਜਦ ਬਰਸਾਤ ਵਿੱਚ ਸੂਰਜ ਆਪਣੇ ਬੜੇ ਤੇਜ ਅਤੇ ਰੋਸ਼ਨੀ ਨਾਲ ਚੜ੍ਹਦਾ ਹੈ ਤਦ ਕਿਹਾ ਸੁੰਦਰ ਅਤੇ ਰੌਣਕ ਵਾਲਾ ਹੁੰਦਾ ਹੈ ਦੂਸਰੇ ਇਸ ਥੀਂ ਖਿਆਲ ਕਰੋ ਕਿ ਰੋਸ਼ਨੀ ਦਾ ਇਹ ਸਾਰਾ ਦਰਯਾ

ਦਾ ਦਰਯਾ ਇੱਕ ਦੀਪਕ ਵਿੱਚੋਂ ਵਗਦਾ ਹੋਇਆ ਆਉਂਦਾ ਹੈ,ਅਤੇ ਉਹ ਦੀਪਕ ਸਾਡੇ ਕੋਲੋਂ ਅਨਗਿਣਤ ਦੂਰੀ ਪੁਰ ਬਲ ਰਿਹਾ ਹੈ। ਤੀਜੇ ਇਸ ਗੱਲ ਨੂੰ ਯਾਦ ਰੱਖੋ ਕਿ ਸੂਰਜ ਕੋਈ ਅਜੇਹੀ ਲਾਲਟੈਂਨ ਵਾਂਗ ਨਹੀਂ ਹੈ ਕਿ ਤਿੰਨੀਂ ਪਾਸੀਂ ਬੰਦ ਅਤੇ ਇੱਕ ਪਾਸਿਓਂ ਖੁਲ੍ਹਾ ਅਤੇ ਉਸ ਖੁਲ੍ਹੇ ਪਾਸਿਓਂ ਉਹ ਸਿਰਫ਼ ਆਪਣੀ ਸਾਰੀ ਰੋਸ਼ਨੀ ਸਾਨੂੰ ਦੇਂਦਾ ਹੋਵੇ, ਬਲਕਿ ਉਹ ਆਪਣੀ ਰੋਸ਼ਨੀ ਨੂੰ ਚਹੁੰ ਪਾਸਿਓਂ ਇੱਕੋ ਜੇਹੀ ਖਲੇਰਦਾ ਹੈ ਅਤੇ ਜਿਤਨੀਕੁ ਰੋਸ਼ਨੀ ਉਸ ਵਿੱਚੋਂ ਨਿਕਲ ਕੇ ਚਾਰੇ ਪਾਸੇ ਅਕਾਸ ਵਿੱਚ ਫੈਲਦੀਹੈ ਸਾਡੀਜਮੀਨ ਪੁਰ ਉਸ ਰੋਸ਼ਨੀ ਦਾ ਦੋ ਸੌ ਕਰੋੜਵਾਂ ਹਿੱਸਾ ਨਹੀਂ ਆਉਂਦਾ। ਬਸ ਜਦ ਅਸੀ ਖਿਆਲ ਕਰੀਏ ਕਿ ਜਿਸ ਦਿਨ ਸੂਰਜ ਚੰਗੀ ਤਰ੍ਹਾਂ ਰੋਸ਼ਨ ਹੈ,ਉਸ ਦਿਨ ਉਸਦੀ ਧੁੱਪ ਵਿੱਚ ਕੀ ਸੋਭਾ ਮਲੂਮ ਹੁੰਦੀ ਹੈ ਅਤੇ ਉਹ ਰੋਸ਼ਨੀ ਸਾਡੇ ਪਾਸ ਕਿਤਨੀ ਦੂਰੋਂ ਆਉਂਦੀ ਹੈ। ਫੇਰ ਇਹ ਗੱਲ ਕਿ ਸੂਰਜ ਆਪਣੀ ਰੋਸ਼ਨੀ ਦਾ ਅਸਰ ਵਧੀਕ ਕਰਨ ਲਈ ਸਾਡੇ ਵਾਂਗ ਆਪਣੇ ਲੈਂਪ ਦੇ ਵਾਸਤੇ ਸ਼ੀਸ਼ੇ ਦੀ ਚਿਮਨੀ ਯਾ ਫ਼ਾਨੂਸ ਅਥਵਾ ਧਾਂਤ ਦੀ ਕੋਈ ਜਿਲਾ ਕੀਤੀ ਹੋਈ ਰਕਾਬੀ ਤੋਂ ਸਹਾਯਤਾ ਨਹੀਂ ਲੈਂਦਾ। ਜਦ ਅਸੀਂ ਇਨ੍ਹਾਂ

ਸਾਰੀਆਂ ਗੱਲਾਂ ਵਲ ਧ੍ਯਾਨ ਕਰਾਂਗੇ ਤਾਂ ਉਸ ਵੇਲੇ ਸਾਡੀ ਸਮਝ ਵਿੱਚ ਆਵੇਗਾ ਕਿ ਸੂਰਜ ਦੀ ਵਡਿਆਈ ਅਤੇ ਪ੍ਰਤਾਪ ਕਿੰਨਾਂ ਹੈ ॥

—

## ਸੂਰਜ ਤੋਂ ਸਾਨੂੰ ਹੋਰ ਕੀ ਲਾਭ ਹੁੰਦੇ ਹਨ ?

ਜਰਾ ਸੋਚੋ ਕਿ ਸੂਰਜ ਜਿਹਾ ਪਦਾਰਥ ਜੋ ਪਰਮੇਸ਼ਰ ਨੇ ਸਾਨੂੰ ਦਿੱਤਾ ਹੈ ਤਿਸਦੇ ਬਦਲੇ ਅਸੀ ਉਸਦਾ ਕਿਤਨਾਕੁ ਉਪਕਾਰ ਮੰਨੀਏ। ਸਰਦੀ ਦੇ ਦਿਨਾਂ ਵਿੱਚ ਮਨੁੱਖ ਸੂਰਜ ਅਤੇ ਉਸਦੀ ਧੁੱਪਦੇ ਲਈ ਤਰਸਦੇ ਹਨ, ਫੇਰ ਜਦ ਸਮਾ ਫਿਰਦਾ ਹੈ ਅਤੇ ਧੁੱਪ ਖਿੜਦੀ ਹੈ ਅਰ ਸੂਰਜ ਚਮਕਦਾਹੈ ਤਾਂ ਬਾਹਰ ਹਵਾ ਖਾਣਦੇ ਲਈ

ਜਾਣ ਕਰਕੇ ਕਿਹਾ ਅਨੰਦ ਮਿਲਦਾ ਹੈ ਅਤੇ ਮੌਸਮ ਦੀ ਚਮਕ ਅਤੇ ਸੁੰਦਰਤਾ ਦੇਖਕੇ ਹਰ ਮਨੁੱਖ ਦਾ ਦਿਲ ਕਿਹਾ ਖਿੜ ਜਾਂਦਾ ਹੈ। ਉਸ ਵੇਲੇ ਕੁਝ ਲੋੜ ਨਹੀਂ ਕਿ ਸਾਨੂੰ ਕੋਈ ਮਨੁੱਖ ਸਮਝਾਏ ਕਿ ਸੂਰਜ ਅਤੇ ਧੁੱਪ ਸਾਡੇ ਲਈ ਕੇਹੀ ਸਖ਼ਤ ਹੈ, ਪਰ ਸਰਦੀ ਵਿੱਚ ਭੀ ਜਦ ਸੂਰਜ ਅਤੇ ਉਸਦੀ ਧੁੱਪ ਸਾਡੇ ਕੋਲੋਂ ਮਾਨੋਂ ਰੁੱਠ ਜਾਂਦੀ ਹੈ,ਉਸ ਵੇਲੇ ਬੀ ਸੂਰਜ ਹੀ ਸਾਡੀ ਸਹਾਇਤਾ ਨਾਕਰਦਾ ਤਾਂ ਸਾਡਾ ਕੰਮ ਨਾ ਚੱਲਦਾ। ਪਹਿਲੇ ਤਾਂ ਸਰਦੀਦੇ ਸਮੇਂ ਵਿੱਚ ਦਿਨ ਦੇ ਵੇਲੇ ਜਿਉਂ ਸੂਰਜ ਨਿਕਲਦਾ ਹੈ ਅਤੇ ਲੋਕ ਗਨੀਮਤ ਸਮਝਕੇ ਬਾਹਰ ਜਾ ਬੈਠਦੇ ਹਨ, ਅਤੇ ਉਨ੍ਹਾਂ ਦੇ ਠਰੇ ਹੋਏ ਸਰੀਰ ਵਿੱਚ ਜਾਨ ਪ੍ਰਾਣ ਪੈ ਜਾਂਦੇ ਹਨ, ਪਰ ਸਰਦੀ ਦੇ ਦਿਨ ਅਜੇਹੇ ਛੋਟੇ ਹੁੰਦੇ ਹਨ ਕਿ ਉੱਧਰ ਦਿਨ ਚੜ੍ਹਿਆ ਅਤੇ ਸੂਰਜਦਿੱਸਿਆਅਤੇਉੱਧਰ ਝਟਪਟ ਰਾਤ ਆ ਗਈ ਅਰ ਸੂਰਜ ਛਿਪ ਗਿਆ, ਫੇਰ ਓਹੀ ਰਾਤ ਅਤੇ ਓਹੀ ਕੜ ਕੜਾਉਂਦੀ ਸਰਦੀ। ਵਿਚਾਰੇ ਗਰੀਬ ਮਨੁੱਖ ਕੰਬਦੇ ਠੁਰ ਠੁਰ ਕਰਦੇ ਜਿਵੇਂ ਕਿਵੇਂ ਰਾਤ ਕੱਟਦੇ ਹਨ, ਪਰ ਜਾਣਦੇ ਹੋ ਕਿ ਉਹ ਕੀ ਚੀਜ਼ ਹੈ ਜੋ ਅਮੀਰ ਅਤੇ ਗਰੀਬ ਦੋਹਾਂਨੂੰ ਰਾਤਦੇ ਪਾਲੇ ਨਾਲ ਆਕੜ ਕੇ ਮਰ ਜਾਨ ਤੋਂ ਰੱਖ ਲੈਂਦੀਹੈ? ਉਹ ਅੰਗੀਠਾ

ਦੀ ਅੱਗ ਹੈ। ਧਨੀਆਂ ਲੋਕਾਂ ਦੇ ਘਰਾਂ ਅਤੇ ਕਮਰਿਆਂ ਵਿੱਚ ਚਿਮਨੀਆਂ ਅਤੇ ਲੋਹੇ ਦੀਆਂ ਅੰਗੀਠੀਆਂ ਜਗ-ਦੀਆਂ ਹਨ। ਨਿਰਧਨ ਵਿਚਾਰੇ ਮਿੱਟੀ ਦੀਆਂ ਅੰਗੀਠੀਆਂ ਵਿੱਚ ਹੀ ਕੋਲੇ ਭਖਾ ਲੈਂਦੇ ਹਨ, ਯਾ ਜੰਗਲ ਵਿੱਚੋਂ ਡਿੱਗੀਆਂ ਢੱਠੀਆਂ ਟਾਹਣੀਆਂ ਚੁਣਕੇ ਲੈ ਆਉਂਦੇ ਹਨ ਅਤੇ ਉਹ ਰਾਤ ਨੂੰ ਬਾਲਕੇ ਆਪ ਬੀ ਸੇਕਦੇ ਹਨ ਅਤੇ ਬੱਚਿਆਂ ਨੂੰ ਬੀ ਗਰਮ ਰੱਖਦੇ ਹਨ, ਅਰ ਇਸ ਤਰੀਕੇ ਨਾਲ ਜੀਉਂਦੇ ਹਨ। ਪਰ ਅੰਗੀਠੀ ਭਖਾਣ ਅਤੇ ਅੱਗ ਸੇਕਣ ਦੇ ਲਈ ਜਾਂ, ਤਾਂ ਲੱਕੜੀਆਂ ਚਾਹੀਦੀਆਂ ਹਨ ਜਾਂ ਕੋਲੇ, ਅਤੇ ਕੋਲੇ ਬੀ ਲੱਕੜੀ ਤੋਂ ਪੈਦਾ ਹੁੰਦੇ ਹਨ। ਤਾਤਪਰਜ ਇਹ ਕਿ ਜੇਕਰ ਲੱਕੜੀ ਨਾ ਹੁੰਦੀ ਤਾਂ ਸਰਦੀ ਵਿੱਚ ਰਾਤ੍ਰੀ ਦੇ ਵੇਲੇ ਅਤੇ ਝੜ ਬੱਦਲ ਮੀਂਹ ਨੂੰ ਦਿਨ ਦੇ ਵੇਲੇ ਬੀ ਆਦਮੀ ਕਿਸ ਵਸਤ ਨੂੰ ਜਲਾ ਕੇ ਨਿਰਬਾਹ ਕਰਦੇ? ਸ਼ਾਇਦ ਤੁਸੀ ਪੁੱਛੋਗੇ ਕਿ ਮਹਾਰਾਜ ਇਹ ਤਾਂ ਅਸੀਂ ਮੰਨਦੇ ਹਾਂ ਕਿ ਠੰਡ ਦੇ ਮੌਸਮ ਵਿੱਚ ਸੁਖ ਨਾਲ ਰਹਿਣਾ, ਸਗੋਂ ਗਰੀਬਾਂ ਦੇ ਲਈ ਤਾਂ ਜੀਉਣ ਦੇ ਵਾਸਤੇ ਲੱਕੜੀਆਂ ਦਾ ਹੋਣਾ ਅਵੱਸ਼ਕ ਹੈ ਪਰ ਲੱਕੜੀਆਂ ਕਿੱਥੇ ਅਤੇ ਸੂਰਜ ਕਿੱਥੇ? ਤੁਸੀਂ ਸੂਰਜ ਦੇ ਛਾਇਦੇ ਦੱਸ ਰਹੇ ਹੋ ਤੁਹਾਡਾ ਵਿਚਕਾਰ ਲੱਕੜੀਆਂ

ਦੇ ਪ੍ਰਸੰਗ ਲਿਆਉਨ ਦਾ ਕੀ ਪਰੋਜਨ ਹੈ ? ਹੁਣ, ਸੁਣੋ ਅਤੇ ਸਮਝੋ ਕਿ ਜੇਕਰ ਸੂਰਜ ਆਪਣੀਆਂ ਗਰਮ ਕਿਰਨਾਂ ਦੇ ਰਾਹੀਂ ਸਾਡੀਪਿਰਥੀ ਤੀਕੂੰ ਗਰਮੀ ਨ ਪੁਚਾ-ਉਂਦਾ ਤਾਂ ਬਿਰਛਾਂ ਅਤੇ ਲੱਕੜੀਆਂ ਕੋਲਿਆਂ ਦਾ ਨਾਮ ਨਿਸ਼ਾਨ ਨਾ ਹੁੰਦਾ। ਤੁਸਾਂ ਸੁਨਿਆ ਹੋਵੇਗਾ ਕਿ ਪਿਰਥੀ ਦੇ ਦੱਖ਼ਣੀ ਧ੍ਰੁਵ ਅਤੇ ਉੱਤਰੀ ਧ੍ਰੁਵ ਵਿੱਚ ਸੂਰਜ ਦੀਆਂ ਕਿਰਨਾਂ ਜਾਂਦੀਆਂ ਤਾਂ ਹਨ ਪਰ ਅਜੇਹੀਆਂ ਹੌਲੀਆਂ ਜਾਂਦੀਆਂ ਹਨ ਕਿ ਉੱਥੇ ਕੁਛ ਗਰਮੀ ਨਹੀਂ ਹੁੰਦੀ ਬਲਕਿ ਸਰਦੀ ਦੇ ਮਾਰੇ ਬਾਰਾਂ ਮਹੀਨੇ ਸਮੁੰਦਰ ਦਾ ਪਾਣੀ ਜੰਮਿਆ ਰਹਿੰਦਾ ਹੈ। ਉੱਥੇ ਇਤਨੀ ਸਰਦੀ ਹੈ ਇਸ ਲਈ ਉੱਥੇ ਬਿਰਛਾਂ ਦਾ ਨਾਮ ਨਿਸ਼ਾਨ ਬੀ ਨਹੀਂ। ਜੇਕਰ ਸਾਡੇ ਦੇਸਾਂ ਵਿੱਚ ਬੀ ਸੂਰਜ ਦੀ ਗਰਮਾਈ ਨਾ ਹੁੰਦੀ ਤਾਂ ਇੱਥੇ ਬੀ ਬਿਰਛ ਨਾ ਹੁੰਦੇ ਅਤੇ ਨਾ ਫਲ ਪੱਤ ਹੁੰਦੇ,ਲੱਕੜੀ ਦੇਖਣਨੂੰ ਬੀ ਨਾ ਲੱਭਦੀ। ਬਸ ਯਾਦ ਰੱਖੋ ਕਿ ਭਾਵੇਂ ਗਰਮੀ ਦਾ ਮੌਸਮ ਹੋਵੇ ਭਾਵੇਂ ਸਰਦੀ ਦਾ, ਭਾਵੇਂ ਅਸੀ ਧੁੱਪ ਵਿੱਚ ਬੈਠ ਕੇ ਅਥਵਾ ਰੋਸ਼ਨੀ ਵਿੱਚ ਤੁਰ ਫਿਰ ਕੇ ਆਪਣਿਆਂ ਦਿਲਾਂ ਨੂੰ ਪ੍ਰਸੰਨ ਕਰੀਏ, ਭਾਵੇਂ ਪਾਲੇ ਦੇ ਸਮੇਂ ਰਾਤ ਨੂੰ ਘਰਾਂ ਦੇ ਅੰਦਰ ਬੈਠ ਕੇ ਅੰਗੀਠੀ ਨੂੰ ਬਾਲ ਕੇ

ਰਮਕਾ ਲਈਏ ਅਤੇ ਸੱਕੀਏ, ਦੋਹੀਂ ਰਾਹੀਂ ਇਸ ਸੁਖ ਅਤੇ ਅਰਾਮ ਨੂੰ ਦੇਣ ਵਾਲਾ ਸੂਰਜ ਹੀ ਹੈ । ਜੇਕਰ ਪਰਮੇਸ਼ਰ ਸੂਰਜ ਨੂੰ ਪੈਦਾ ਨਾ ਕਰਦਾ ਜੋ ਆਪਣੀਆਂ ਕਿਰਨਾਂ ਨਾਲ ਸਾਨੂੰ ਗਰਮੀ ਦੇਂਦਾ ਹੈ ਤਾਂ ਸਾਡਾ ਜੀਉਣਾ ਪਹਿਲਾਂ ਤਾਂ ਹੁੰਦਾ ਹੀ ਨਾ, ਅਤੇ ਜੇਕਰ ਹੁੰਦਾ ਬੀ ਤਾਂ ਮਰਣ ਤੋਂ ਵਧਕੇ ਹੁੰਦਾ॥

ਅੰਗ੍ਰੇਜ਼ਾਂ ਦੇ ਦੇਸ ਵਿੱਚ ਅਤੇ ਕਈ ਹੋਰਨਾਂ ਸਰਦ ਮੁਲਕਾਂ ਵਿੱਚ ਇਤਨੀ ਵਧੀਕ ਅਬਾਦੀ ਹੈ ਕਿ ਉਥੇ ਇਤਨੇ ਜੰਗਲ ਅਤੇ ਰੁੱਖ ਨਹੀਂ ਹੁੰਦੇ ਜਿਤਨੇਕੁ ਹੁਨ ਤੀਕੂ ਸਾਡੇ ਦੇਸ ਵਿੱਚ ਹਨ, ਇੱਸੇ ਲਈ ਇੱਥੇ ਲੱਕੜੀਆਂ ਅਤੇ ਕੋਲੇ ਬਹੁਤ ਮਿਲ ਜਾਂਦੇ ਹਨ ਪਰ ਉਨ ਠੰਢਿਆਂ ਦੇਸਾਂ ਦੇ ਮਨੁੱਖ ਸਰਦੀ ਵਿੱਚ ਖਾਨਦੇ ਕੋਲਿਆਂ ਨੂੰ ਵਰਤਦੇ ਹਨ, ਜਿਨ੍ਹਾਂ ਨੂੰ ਸਾਡੇ ਦੇਸ ਦੇ ਕਈ ਆਦਮੀ ਪੱਥਰ ਦੇ ਕੋਲੇ ਆਖਦੇ ਹਨ। ਭਾਵੇਂ ਉਹ ਪੱਥਰ ਦੀ ਤਰ੍ਹਾਂ ਭਾਰੇ ਬੀ ਹਨ ਪਰ ਉਹ ਪੱਥਰ ਨਹੀਂ, ਸਗੋਂ ਪਿਛਲੇ ਸਮਯ ਦੇ ਜੰਗਲਾਂ ਤੋਂ ਪੈਦਾ ਹੋਏ ਹੋਏ ਹਨ, ਅਤੇ ਪਰਮੇਸ਼ਰ ਨੇ ਆਪਣੀ ਹਿਕਮਤ ਅਤੇ ਦਯਾ ਕਰਕੇ ਮਨੁੱਖ ਦੇ ਸੁਖ ਲਈ ਇਨ੍ਹਾਂ ਨੂੰ ਮਾਨੋ ਪਿਰਥੀ ਦੇ ਅੰਦਰ ਬੜੇ ਗੁਦਾਮ ਵਿੱਚ ਇਕੱਠਾ ਕਰ ਛੱਡਿਆ ਹੈ, ਕਿਉਂਕਿ

ਕਈਆਂ ਜਗ੍ਹਾਂ ਪੁਰ ਇਨ੍ਹਾਂ ਦੀਆਂ ਵੱਡੀਆਂ ਵੱਡੀਆਂ ਖਾਨਾਂ ਦੇਖੀਆਂ ਹਨ, ਇਸ ਪ੍ਰਕਾਰ ਸਾਡੇ ਦੇਸ ਵਿੱਚ ਭੀ ਰਾਣੀਗੰਜ ਪੁਰ ਇੱਕ ਵੱਡੀ ਸਾਰੀ ਕੋਲਿਆਂ ਦੀ ਖਾਨ ਹੈ ਜਿੱਥੋਂ ਹਜਾਰਾਂ ਵਰ੍ਹਿਆਂ ਦਾ ਦੱਬਿਆ ਹੋਇਆ ਖਜਾਨਾ ਹੁਣ ਨਿਕਲਿਆ ਹੈ ਅਤੇ ਰੇਲ ਵਿੱਚ ਅੱਗ ਦਾ ਕੰਮ ਦਿੰਦਾ ਹੈ। ਵਲਾਇਤ ਵਿੱਚ ਸਾਰਾ ਅੱਗ ਦਾ ਕੰਮ ਇਨ੍ਹਾਂ ਕੋਲਿਆਂ ਨਾਲ ਹੁੰਦਾ ਹੈ। ਤੁਹਾਡੇ ਵਿੱਚੋਂ ਬਹੁਤੇ ਮਨੁੱਖ ਅਚਰਜ ਮੰਨਣਗੇ ਕਿ ਜਮੀਨ ਦੇ ਅੰਦਰ ਹਜਾਰਾਂ ਵਰ੍ਹਿਆਂਦਾ ਦੱਬਿਆ ਹੋਇਆਕੋਲਾਇਹ ਕਿਹਾ ਅਚੰਭਾ ਹੈ, ਉੱਥੇ ਕਿਸਨੇ ਦੱਬਿਆ ਹੋਇਆ ਹੋਵੇਗਾ, ਅਸਲ ਗੱਲਤਾਂਇਹਹੈ ਕਿ ਇਸਵਿੱਚ ਕੁਛ ਕਰਾਮਾਤ ਨਹੀਂ ਕਿ ਇਹ ਖਾਨਾਂ ਵਿੱਚੋਂ ਨਿਕਲਿਆ ਹੋਇਆ ਕੋਲਾ ਪਿਛਲੇ ਸਮੇਂ ਦੇ ਬਿਰਛਾਂ ਦਾ ਬਣਿਆ ਹੋਇਆ ਹੈ, ਕਿਉਂਕਿ ਜੇਕਰ ਖੁਰਦਬੀਨ ( ਇੱਕ ਸ਼ੀਸ਼ਾ ਹੁੰਦਾ ਹੈ ਜਿਸ ਨਾਲ ਛੋਟੀਆਂ ਛੋਟੀਆਂ ਚੀਜਾਂ ਦਿੱਸ ਪੈਂਦੀਆਂ ਹਨ ) ਲਾਕੇ ਦੇਖੀਏ ਤਾਂ ਉਸ ਵਿੱਚ ਰੁਖਾਂਦੇ ਪੱਤਰ, ਟਾਹਣੀਆਂ ਜੜ੍ਹਾਂ ਅਤੇ ਹੋਰ ਬਨਾਵਟ ਰੁੱਖਾਂ ਦੀ ਹੀ ਦਿਸਦੀ ਹੈ॥

ਗੱਲ ਇਹ ਹੈ ਕਿ ਇਹ ਖਾਨਦੇ ਕੋਲੇਦਾ ਹਾਲ ਇਸ ਪਰਕਾਰ ਸਮਝਣਾ ਚਾਹੀਦਾ ਹੈ ਕਿ ਹਜਾਰਾਂ ਵਰ੍ਹੇ

ਬੀਤੇ ਹਨ ਕਿ ਜ਼ਮੀਨ ਪੁਰ ਕਿਸੇ ਦੇਸ ਵਿੱਚ ਰੁਖਾਂ ਦਾ ਇੱਕ ਬੜਾ ਭਾਰੀ ਜੰਗਲ ਖੜੋਤਾ ਹੋਇਆ ਸਾ, ਉਸ ਪੁਰ ਸੂਰਜ ਦੀ ਧੁੱਪ ਰੋਜ ਪੈਂਦੀ ਸੀ, ਅਤੇ ਸਮਯ ਪੁਰ ਵਰਖਾ ਬੀ ਅੰਦਾਜੇ ਨਾਲ ਹੁੰਦੀ ਸੀ। ਇਸ ਤਰ੍ਹਾਂ ਉਹ ਜੰਗਲ ਸਦਾ ਲਹ ਲਹ ਕਰਦਾ ਸਾ ਅਤੇ ਇਸ ਜੰਗਲ ਦੇ ਛਾਯਾ ਵਾਲੇ ਬਿਰਛਾਂ ਦੇ ਹੇਠ ਜਾਨਵਰ, ਕੀੜੇ ਮਕੌੜੇ ਪ੍ਰਸੰਨ ਹੁੰਦੇ ਅਤੇ ਸੈਲ ਕਰਦੇ ਸੇ। ਭਾਵੇਂ ਇਸ ਜੰਗਲ ਵਿੱਚ ਰੁੱਖ ਹੀ ਸੇ ਪਰ ਉਹ ਹੋਰ ਹੋਰ ਕਿਸਮ ਦੇ ਹੁੰਦੇ ਸੇ ਅਤੇ ਉਹ ਰੁਖ ਅੱਜ ਕਲ ਦੇ ਬਿਰਛਾਂ ਵਾਂਗਰ ਨਹੀਂ ਸੇ, ਹੱਛਾ ਇੱਕ ਵੇਲਾ ਅਜੇਹਾ ਆਇਆ ਕਿ ਉਹ ਸਾਰੇ ਰੁੱਖ ਮੁਰਝਾ ਗਏ ਅਤੇ ਸੁੱਕ ਗਏ, ਓੜਕ ਨੂੰ ਢੈਪਏ ਫੇਰ ਉਨ੍ਹਾਂ ਦੀ ਥਾਂ ਪੁਰ ਹੋਰ ਬਿਰਛ ਜੰਮ ਪਏ ਪਰ ਕੁਝ ਚਿਰ ਮਗਰੋਂ ਉਹ ਬੀ ਇਨ੍ਹਾਂ ਦੀ ਤਰ੍ਹਾਂ ਸੁੱਕ ਕੇ ਢੈ ਪਏ। ਇੱਸੇ ਤਰ੍ਹਾਂ ਕੁਝ ਚਿਰ ਪਾਕੇ ਪਿਰਥੀ ਪੁਰ ਉਨ੍ਹਾਂ ਬਿਰਛਾਂ ਦੇ ਗੁੱਦੇ, ਟਾਹਣੀਆਂ, ਪੱਤਰ, ਜੜ੍ਹਾਂ ਆਦਿਕ ਸੁੱਕਕੇ ਢੇਰ ਲਗ ਗਏ। ਉਹ ਜੰਗਲ ਸਮੁੰਦ੍ਰ ਦੇ ਕੰਢੇ ਪੁਰ ਸਾ, ਪਰਮੇਸਰ ਦੀ ਕੁਦਰਤ ਨਾਲ ਇਹ ਜਮੀਨ ਹੌਲੀਹੌਲੀ ਨੀਵੀਂ ਹੋਣ ਲੱਗੀ। ਇਹ ਗੱਲ ਸੁਨਕੇ ਕੁਝ ਅਚਰਜ ਹੋਨ ਦਾ ਕੰਮ ਨਹੀਂ ਕਿ ਪ੍ਰਿਥਵੀ ਦਾ ਤਲਾ ਕਦੇ ਨੀਵਾਂ ਭੀ ਹੋ ਸਕਦਾ

ਹੈ, ਕਿਉਂਕਿ ਅਕਸਰ ਦੇਖਿਆ ਗਿਆ ਹੈ, ਕਿ ਪ੍ਰਿਥਵੀ ਦਾ ਤਲਾ ਧੀਰੇ ਧੀਰੇ ਉੱਚਾ ਨੀਵਾਂ ਹੁੰਦਾ ਰਹਿੰਦਾ ਹੈ। ਹੁਣ ਬੀ ਇਸ ਪਿਰਥੀ ਪੁਰ ਕਈਆਂ ਜਗ੍ਹਾਂ ਦੀ ਧਰਤ ਧੀਰੇ ਧੀਰੇ ਹੇਠਾਂ ਨੂੰ ਜਾਂਦੀ ਹੈ, ਅਤੇ ਕਈਆਂ ਜਗ੍ਹਾਂ ਪੁਰ ਉੱਚੇ ਉੱਚੇ ਹੁੰਦੀ ਆਉਂਦੀ ਹੈ, ਇੱਸੇਤਰ੍ਹਾਂ ਉਹ ਜਗ੍ਹਾਂਬੀ ਕਿ ਜਿੱਥੇ ਇਹ ਜੰਗਲ ਸਾ ਧੀਰੇ ਧੀਰੇ ਹੇਠਾਂਹੋਣ ਲੱਗੀ ਅਤੇ ਹੁੰਦਿਆਂ ਹੁੰਦਿਆਂ ਉਹ ਧਰਤੀ ਇਸ ਕਦਰ ਨੀਵੇਂ ਹੋਗਈ ਕਿ ਸਮੁੰਦਰ ਦਾ ਪਾਣੀ ਬੜੇ ਜ਼ੋਰ ਸ਼ੋਰ ਨਾਲ ਇਸ ਪੁਰ ਚੜ੍ਹ ਆਇਆ ਅਤੇ ਜੰਗਲ ਦੇ ਜਿਤਨੇ ਰੁੱਖ ਉੱਥੇ ਉੱਗੇ ਹੋਏ ਸੇ ਗਰਕ ਹੋ ਗਏ ਅਤੇ ਓੜਕ ਨੂੰ ਸਮੁੰਦਰ ਦੀ ਤਹਿ ਨਾਲ ਪ੍ਰਿਥਵੀ ਜਾ ਲੱਗੀ ਜਿੱਥੇ ਇਹ ਰੁੱਖਾਂ ਦਾ ਇਕੱਠ ਮੁਰਝਾਯਾ ਹੋਇਆ ਪਿਆ ਸਾ ਪਰ ਪਰਮੇਸ਼ਰ ਦੀ ਵਡਿਆਈ ਨੂੰ ਦੇਖੋ ਕਿ ਪਾਣੀ ਨੇ ਉਸ ਸੁੰਦਰ ਲਹ ਲਹ ਕਰਦੇ ਜੰਗਲ ਨੂੰ ਡੋਬ ਕੇ ਪ੍ਰਲੈ ਕਰ ਦਿੱਤਾ ਸਾ, ਅਤੇ ਪਾਣੀ ਹੀ ਉਸ ਸੁੱਕੇ ਹੋਏ ਮੁਰਦੇ ਜੇਹੇ ਰੁੱਖਾਂ ਨੂੰ ਟੁਕੜੇ ਟੁਕੜੇ ਹੋ ਜਾਨ ਤੋਂ ਬਚਾਉਣ ਦਾ ਨਿਮਿਤ ਬਨਗਿਆ। ਇਸਦਾਹਾਲਐਉਂ ਹੈ ਕਿ ਜਿਸ ਪ੍ਰਕਾਰ ਅੱਜ ਕੱਲ ਦੁਨੀਆਂ ਦੇ ਸਾਰੇ ਬਿਰਛ ਰੁੜ੍ਹਦੇ ਰੁੜ੍ਹਦੇ ਅੰਤ ਨੂੰ ਸਮੁੰਦਰ ਵਿੱਚ ਡਿੱਗਦੇ

ਹਨ ਇੱਸੇ ਤਰ੍ਹਾਂ ਉਸ ਸਮਯ ਬੀ ਹੁੰਦਾ ਸਾ ਅਤੇ ਦਰਯਾ ਦੇ ਪਾਣੀ ਵਿੱਚ ਥੋੜੀ ਬਹੁਤ ਮੈਲ ਮਿੱਟੀ ਬੀ ਹੁੰਦੀ ਹੈ ਭਾਵੇਂ ਪਰੀਛਿਆ ਕਰ ਲਓ। ਕਿਸੇ ਦਰਯਾ ਦੇ ਪਾਣੀ ਨੂੰ ਸ਼ੀਸ਼ੇ ਦੇ ਸਾਫ ਬਰਤਨ ਵਿੱਚ ਭਰ ਕੇ ਰੱਖ ਦਿਓ, ਥੋੜੇ ਚਿਰ ਦੇ ਪਿੱਛੋਂ ਦੇਖੋਗੇ ਕਿ ਭਾਂਡੇ ਦੇ ਹੇਠ ਮੈਲ ਬੈਠ ਗਈ ਹੈ ਅਤੇ ਪਾਣੀ ਨਿੱਤਰ ਕੇ ਉੱਪਰ ਵੈਹ ਗਿਆ ਹੈ। ਜਦ ਦਰਯਾਵਾਂ ਵਿੱਚ ਹੜ੍ਹ ਆਉਂਦਾ ਹੈ ਤਾਂ ਉਨ੍ਹਾਂ ਦੇ ਪਾਣੀ ਵਿੱਚ ਹੋਰ ਵਧੀਕ ਮਿੱਟੀ ਰਲ ਜਾਂਦੀ ਹੈ ਅਤੇ ਇਹ ਮਿੱਟੀ ਓੜਕ ਸਮੁੰਦਰ ਵਿੱਚ ਜਾਕੇ ਧੀਰੇ੨ ਤਹ ਵਿੱਚ ਬੈਠ ਜਾਂਦੀ ਹੈ। ਬਸ ਜੰਗਲ ਦੇ ਰੁੱਖ ਜੋ ਡੁੱਬਕੇ ਸਮੁੰਦਰ ਦੀ ਤਹ ਵਿੱਚ ਜਾ ਬੈਠੇ ਸੇ ਉਨ੍ਹਾਂ ਪੁਰ ਦਰਯਾਵਾਂ ਦੀ ਅੱਟ ਤੇ ਮਿੱਟੀ ਦੀ ਤਹ ਜੰਮ ਗਈ। ਪਹਿਲਾ ਇੱਕ ਤਹ ਜੰਮੀ, ਫੇਰ ਦੂਜੀ, ਫੇਰ ਤੀਜੀ ਇਸ ਪ੍ਰਕਾਰ ਕੁਝ ਚਿਰ ਦੇ ਪਿੱਛੇ ਮਿੱਟੀ ਦੀਆਂ ਬੜੀਆਂ ਭਾਰੀਆਂ ਅਤੇ ਮੋਟੀਆਂ ਤਹਿਆਂ ਉਸ ਪੁਰ ਜੰਮ ਗਈਆਂ ਅਤੇ ਸਖ਼ਤ ਹੋਕੇ ਪਹਾੜਾਂ ਦੇ ਇੱਕ ਬੜੇ ਅਤੇ ਇੱਕੋ ਜੇਹੇ ਮਦਾਨ ਬਨ ਗਈਆਂ ਅਤੇ ਰੁੱਖਾਂ ਦੇ ਗੁੱਦੇ ਟਾਹਨੀਆਂ, ਪੱਤ੍ਰ ਆਦਿਕ ਜੋ ਉਸਦੇ ਹੇਠ ਦੱਬੇ ਹੋਏ ਸੇ ਉਹ ਉਸ ਭਾਰੀ ਬੋਝ ਨਾਲ ਪੈਲੇ ਹੋਏ ਮਰੂੰਡੇ ਦੀ ਤਰ੍ਹਾਂ ਬਨ ਗਏ ਅਤੇ ਦਬਾ ਦੇ ਨਾਲ ਅਜੇਹੇ ਸਖਤ ਹੋ ਗਏ

ਦੀਆਂ ਕਿਰਨਾਂ ਉਸ ਪੁਰ ਬੜੇ ਜ਼ੋਰ ਨਾਲ ਪਈਆਂ ਅਤੇ ਉਹੀ ਕਿਰਨਾਂ ਰੁੱਖਾਂ ਦੀ ਖੁਰਾਕ ਸੀ ਜਿਸ ਕਰਕੇ ਉਸ ਵੇਲੇ ਰੁੱਖ ਬੜੀ ਤੇਜ਼ੀ ਨਾਲ ਪੈਦਾ ਹੋ ਪਏ । ਜੇਹੜੀ ਗਰਮੀ ਅਤੇ ਰੋਸ਼ਨੀ ਨੂੰ ਉਸ ਵੇਲੇ ਸੂਰਜ ਬੜੀਉਦਾਰਤਾ ਨਾਲ ਦਿੰਦਾ ਸੀ, ਉਸ ਨੂੰ ਹਰੇ ਹਰੇ ਬੂਟਿਆਂਦੇ ਪੱਤ੍ਰ ਤਾਂ ਪੀ ਕੇ ਆਪਣੀ ਲੱਕੜੀ ਦੇ ਵਿੱਚ ਇਕੱਠਾ ਕਰ ਜਾਂਦੇ ਸੇ, ਇਸ ਤਰ੍ਹਾਂ ਹਜ਼ਾਰਾਂ ਵਰ੍ਹੇ ਪਹਿਲਾਂ ਜੋ ਕਿਰਨਾਂ ਸੂਰਜ ਵਿਚੋਂ ਨਿਕਲੀਆਂ ਸਾਨ ਉਹ ਕੋਲਿਆਂ ਦੀਆਂ ਤੈਹਾਂ ਵਿੱਚ ਖਲਕੀਆਂ ਸਾਂਭ ਸਾਂਭ ਕੇ ਇਕੱਠੀਆਂ ਰੱਖੀਆਂ ਹੋਈਆਂ ਸਾਨ, ਅਤੇ ਹੁਣ ਕੋਲੇ ਦਾ ਇੱਕ ਟੁਕੜਾ ਸਰਦੀ ਵਿੱਚ ਰਾਤ ਦੇ ਵੇਲੇ ਅੰਗੀਠੀ ਵਿੱਚ ਪਾਇਆ ਜਾਂਦਾ ਹੈ,ਉਸਦੇ ਬਲਨ ਨਾਲ ਜੋ ਅਨੰਦ ਦੇਣੇ ਵਾਲੀ ਗਰਮੀ ਅਤੇ ਬੜੀ ਸੁੰਦਰ ਰੋਸ਼ਨੀ ਕਮਰੇ ਦੇ ਚਾਰੇ ਪਾਸੇ ਫੈਲਦੀ ਹੈ,ਤਾਂ ਉਹੀ ਪੁਰਾਣੇ ਸਮਯ ਦੇ ਸੂਰਜ ਦੀਆਂ ਕਿਰਨਾਂ ਜਿਨ੍ਹਾਂ ਦਾ ਇੱਕ ਵੱਡਾ ਭਾਰੀ ਖਜ਼ਾਨਾ ਧਰਤੀਦੇਜਿਗਰਵਿੱਚਬੜੀਸਾਵਧਾਨੀ ਨਾਲ ਰੱਖਿਆ ਹੋਇਆ ਸਾ, ਹੁਣ ਇਸਵੇਲੇ ਕਮਰੇ ਦੇ ਅੰਦਰ ਸਾਡੇ ਸੁਖ ਅਨੰਦ ਦੇ ਲਈ ਇਸ ਖਾਨ ਦੇ ਕੋਲਿਆਂ ਵਿਚੋਂ ਬਾਹਰ ਨਿਕਲ ਰਿਹਾ ਹੈ। ਇਹ ਸਬੱਬ ਹੈ ਕਿ ਅਸਾਂ ਸੂਰਜਦੀ ਗਰਮੀ ਦੇ ਵਰਣਨ ਵਿੱਚ ਇਨ੍ਹਾਂ

ਕੋਲਿਆਂ ਦਾ ਬੀ ਪ੍ਰਸੰਗ ਛੇੜ ਦਿੱਤਾ ਹੈ। ਕਿਉਂਕਿ ਭਾਵੇਂ ਸਰਦੀ ਦੀ ਰੁੱਤ ਵਿੱਚ ਸੂਰਜ ਥੋੜੀ ਦੇਰ ਤੀਕੂੰ ਨਿਕਲਦਾ ਹੈ ਅਤੇ ਸਰਦੀ ਬਹੁਤ ਤੀਖਣ ਹੁੰਦੀ ਹੈ ਪਰ ਫੇਰ ਬੀ ਇਸ ਖਾਨ ਦੇ ਕੋਲੇ ਦੇ ਨਾਲ ਉਸ ਸੂਰਜ ਦੀਆਂ ਕਿਰਨਾਂ ਸਾਡਿਆਂ ਘਰਾਂ ਨੂੰ ਗਰਮ ਰਖਦੀਆਂ ਹਨ,ਅਤੇ ਹੋਰ ਬਹੁਤ ਸਾਰੇ ਸੁਖਾਂ ਦਾ ਕਾਰਨ ਹੋਜਾਂਦੀਆਂ ਹਨ॥

ਸੂਰਜ ਸਾਡੀ ਕੇਵਲ ਇਸੇ ਕੰਮ ਵਿੱਚ ਹੀ ਸਹਾਇਤਾ ਨਹੀਂ ਕਰਦਾ ਇੱਕ ਸਰਦੀ ਦੇ ਦਿਨਾਂ ਵਿੱਚ ਸਾਡੇ ਘਰ, ਜੋ ਲੱਕੜੀਆਂ ਅਤੇ ਕੋਲੇ ਭਖਨ ਨਾਲ ਗਰਮ ਰਹਿੰਦੇ ਹਨ, ਉਹ ਉਸੇ ਦੀਆਂ ਕਿਰਨਾਂ ਦਾ ਪ੍ਰਤਾਪ ਹੈ ਜਿਹਾ ਕੁ ਅਸਾਂ ਉੱਪਰ ਦੇ ਵਰਨਣ ਵਿੱਚ ਕਿਹਾ ਹੈ, ਸਗੋਂ ਰਾਤ ਦੇ ਸਮਯ ਜਦ ਸਾਰੇ ਇਕੱਠੇ ਹੋ ਕੇ ਘਰ ਦੇ ਅੰਦਰ ਅਰਾਮ ਨਾਲ ਚਾਹ ਪੀਂਦੇ ਹਨ,ਇਸ ਆਨੰਦ ਦਾ ਕਾਰਣ ਬੀ ਸੂਰਜ ਹੀ ਹੈ। ਕੀ ਤੁਹਾਡੇ ਖਿਆਲ ਵਿੱਚ ਇਹ ਗੱਲ ਨਹੀਂ ਆਈ ਕਿ ਚਾਹ ਬੀ ਸੂਰਜ ਦੀ ਗਰਮੀ ਨਾਲ ਉਗਦੀ ਹੈ ? ਇਹ ਸੱਚ ਹੈ ਕਿ ਚਾਹ ਦੀ ਪੈਦਾਵਾਰੀ ਦਾ ਖਾਸ ਮੁਲਕ ਅਸਲ ਚੀਨ ਹੈ, ਭਾਵੇਂ ਇਹ ਜਿਨਸ ਸੰਗਲਾਦੀਪ ਅਤੇ ਸਾਡੇ ਹਿੰਦੁਸਤਾਨ ਤੇ

ਆਸਾਮ ਅਤੇ ਹਿਮਾਲਯ ਦੀਆਂ ਕਈਆਂ ਜਗ੍ਹਾਂ ਤੇ ਰ
ਦਾਰਜੀਲਿੰਗ ਕੁਮਾਊ ਅਤੇ ਕਾਂਗੜੇ ਦੇ ਵਿੱਚ ਤ੍ਰੀਬੜੀ
ਚੰਗੀ ਅਤੇ ਬਹੁਤ ਪੈਦਾ ਹੋਣ ਲੱਗੀ ਹੈ। ਚਾਹ ਕਿਧਰੇ
ਕਿਉਂ ਨ ਜੰਮੇ ਉਸਦੇ ਬੂਟੇ ਸੂਰਜ ਦੀਆਂ ਕਿਰਨਾਂ ਨਾਲ
ਹੀ ਉਗਦੇ ਅਤੇ ਪੱਕੇ ਹੁੰਦੇ ਹਨ। ਚੀਨ ਅਥਵਾ ਹਿੰਦੁਸ-
ਤਾਨ ਵਿੱਚ ਚਾਹ ਨੂੰ ਪੇਟੀਆਂ ਵਿੱਚ ਪਾਕੇ ਜਹਾਜ਼ਾਂ ਦੀ
ਰਾਹੀਂ ਯੂਰਪ ਅਤੇ ਅਮਰੀਕਾ ਦੇ ਸਾਰਿਆਂ ਸ਼ਹਿਰਾਂ ਵਿੱਚ
ਲੈਜਾਂਦੇ ਹਨ। ਇਹ ਪੌਣ ਦੇ ਜਹਾਜ਼ ਸੌਦਾਗਰੀ ਮਾਲ ਦੇ
ਲਿਆਉਣ ਲੈ ਜਾਨ ਵਿੱਚ ਅਕਸਰ ਕੰਮ ਆਉਂਦੇ ਹਨ,
ਪੌਣ ਦੇ ਜ਼ੋਰ ਨਾਲ ਜਾਤ੍ਰਾ ਕਰਦੇ ਹਨ, ਅਰਥਾਤ ਪੌਣ
ਧਰਤੀ ਦੇ ਇੱਕ ਪਾਸਿਓਂ ਦੂਜੇ ਪਾਸੇ ਜ਼ੋਰ ਨਾਲ ਚਲਦੀ
ਹੈ ਤਾਂ ਇਹ ਜਹਾਜ਼ ਆਪਣਿਆਂ ਬਾਦਬਾਨਾਂ ਦੇ ਕਾਰਣ
ਸਮੁੰਦ੍ਰ ਵਿੱਚ ਚਲਦੇ ਹਨ॥

ਤੁਸੀ ਸ਼ਾਇਤ ਇਹ ਮਲੂਮ ਕੀਤਾ ਚਾਹੁੰਦੇ ਹੋ
ਕਿ ਪੌਣ ਵਿੱਚ ਵੇਗ ਕਿਸ ਤੋਂ ਹੁੰਦਾ ਹੈ। ਉਹ ਆਪਣੇ
ਆਪ ਤਾਂ ਨਹੀਂ ਚਲਦੀ ਫੇਰ ਉਹ ਕੀ ਚੀਜ਼ ਹੈ ਜਿਸਦੇ
ਸਬੱਬ ਕਿਸੇ ਵੇਲੇ ਬੜੇ ਜ਼ੋਰ ਸ਼ੋਰ ਨਾਲ ਚਲਦੀ ਹੈ ਕੋਈ
ਤਾਂ ਅਜੇਹੀ ਜ਼ੋਰ ਵਾਲੀ ਚੀਜ਼ ਹੋਵੇਗੀ ਜੋ ਉਸਨੂੰ ਅਜੇਹਾ
ਧੱਕਾ ਦਿੰਦੀ ਹੈ ਜਿਸ ਕਰਕੇ ਹਨੇਰੀ ਅਤੇ ਵਾਵਰੋਲਾ

ਆਉਣ ਲੱਗਦੇ ਹਨ। ਜੇਕਰ ਇਸਦਾ ਹਾਲ ਪੁੱਛੋ ਤਾਂ ਪੌਣ ਦੇ ਚਲਾਣ ਵਾਲਾ ਬੀ ਸੂਰਜ ਹੀ ਹੈ, ਅਤੇ ਇਹ ਇਸ ਤ ੍ਰਾਂ ਹੁੰਦਾ ਹੈ ਕਿ ਜਦ ਧਰਤੀ ਦੇ ਬੜੇ ੨ ਮਦਾਨ ਸੂਰਜ ਦੀ ਤੇਜੀ ਨਾਲ ਗਰਮ ਹੋ ਜਾਂਦੇ ਹਨ, ਤਦ ਜੋ ਹਵਾ ਉਨ੍ਹਾਂ ਪੁਰ ਵੈਲੀ ਹੋਈ ਹੁੰਦੀ ਹੈ ਉਹ ਧਰਤੀ ਦੀ ਗਰਮੀ ਨੂੰ ਚੂਸਕੇ ਆਪ ਗਰਮ ਹੋ ਜਾਂਦੀ ਹੈ। ਜਦ ਪੌਣ ਗਰਮ ਹੋ ਗਈ ਤਾਂ ਹੌਲੀ ਹੋਕੇ ਹੇਠਲੀ ੈਹ ਨੂੰ ਛੱਡ ਕੇ ਉੱਪਰਲੀ ਤਹ ਵੱਲ ਚੜ੍ਹ ਜਾਂਦੀ ਹੈ,ਜਿਸ ਤਰ੍ਹਾਂ ਕਾਕਨੂੰ ਜੋ ਪਾਣੀ ਤੋਂ ਹੌਲਾ ਹੁੰਦਾ ਹੈ ਉਸਨੂੰ ਕੋਈ ਮਨੁੱਖ ਹੱਥ ਦੇ ਜ਼ੋਰ ਨਾਲ ਪਾਣੀ ਦੀ ਤਹਿ ਵਿੱਚ ਦੱਬ ਰੱਖੇ ਤਾਂ ਓਹ ਦੱਬਿਆ ਰਹੇਗਾ, ਪਰ ਜਿਵੇਂ ਹੱਥ ਚੁੱਕ ਲਏਗਾ ਤਾਂ ਉਹ ਤੀਰ ਦੀ ਤਰ੍ਹਾਂ ਤਰਕੇ ਪਾਣੀ ਦੇ ਉੱਪਰ ਆ ਜਾਏ ਗਾ। ਗੱਲ ਕਾਹਦੀ ਜਦੋਂ ਗਰਮਪੌਣ ਹੌਲੀ ਹੋਕੇ ਉੱਪਰ ਚੜ੍ਹਜਾਂਦੀ ਹੈ ਤਾਂ ਉੱਪਰਲੀ ਠੰਢੀ ਹਵਾ ਜੋ ਭਾਰੀ ਹੁੰਦੀ ਹੈ ਉੱਪਰਲੀ ਤਹਿ ਵਿੱਚੋਂ ਦੌੜਕੇ ਗਰਮ ਪੌਣ ਦੀ ਖਾਲੀ ਜਗ੍ਹਾਂ ਵਿੱਚ ਆ ਜਾਂਦੀ ਹੈ ਅਤੇ ਵੱਡੀ ਹਲ ਚਲ ਕਰ ਦੇਂਦੀ ਹੈ।ਇਹਤਰੀਕਾਜਾਰੀ ਰਹਿੰਦਾਹੈ ਅਤੇ ਇਸ ਅਦਲ ਬਦਲਦੇ ਕਾਰਣ ਪੌਣ ਪ੍ਰਿਥਵੀਪੁਰ ਬੜੀ ਦੂਰਤੀਕ ਜਾਂਦੀ ਹੈ ਜੋਕਿ ਧਰਤੀ ਦੇ ਤਲ ਇੱਕ ਨਾ ਇੱਕ ਜਗ੍ਹਾ ਪੁਰ

ਗਰਮੀ ਦੀ ਰੁੱਤ ਸਦਾ ਰਹਿੰਦੀ ਹੈ ਅਤੇ ਮਹੀਨਿਆਂ ਤੀਕੂੰ
ਬਰਾਬਰ ਤੇਜ ਧੁੱਪ ਪੈਂਦੀ ਰਹਿੰਦੀ ਹੈ, ਇਸ ਲਈ ਪੌਣ
ਵਿੱਚ ਇਹ ਹਲ ਚਲ ਰਹਿੰਦੀ ਹੈ ਅਤੇ ਇਸ ਲਈ
ਹਨੇਰੀਆਂ ਚਲਦੀਆਂ ਰਹਿੰਦੀਆਂ ਹਨ । ਬਸ ਹੁਣ
ਯਾਦ ਰੱਖੋ ਕਿ ਧਰਤੀ ਪੁਰ ਜਿਸ ਕਦਰ ਪੌਣ ਚਲਦੀ
ਹੈ ਓਸਦਾ ਕਾਰਨ ਬੀ ਸੂਰਜ ਹੀ ਹੈ। ਹੁਣ ਤੁਹਾਡੀ
ਸਮਝ ਵਿੱਚ ਆ ਗਿਆ ਹੋਵੇਗਾ ਕਿ ਜਦ ਅਸੀ
ਮਿੱਤ੍ਰਾਂ ਵਿੱਚ ਬੈਠਕੇ ਚਾਹ ਪੀਣ ਦਾ ਅਨੰਦ ਲੈਂਦੇ ਹਾਂ,
ਤਾਂ ਓਸ ਦੇ ਲਈ ਬੀ ਸਾਨੂੰ ਸੂਰਜ ਦਾ ਕਿਤਨਾ ਕੁ
ਧੰਨਵਾਦ ਕਰਨਾ ਚਾਹੀਦਾਹੈ, ਕਿਉਂਕਿ ਉੱਸੇਦੀ ਕ੍ਰਿਪਾ
ਨਾਲ ਸਾਨੂੰ ਲੱਕੜੀ ਤੇ ਕੋਲਾ ਮਿਲਦਾ ਹੈ ਜਿਸਤੋਂਚਾਹ
ਤਿਆਰ ਹੁੰਦੀ ਹੈ ਅਤੇ ਸੂਰਜ ਦੀ ਹੀ ਗਰਮੀ ਨਾਲ
ਚਾਹ ਦੇ ਪੱਤ੍ਰਾਂ ਵਿੱਚ ਸੁਆਦ ਅਤੇ ਸੁਗੰਧ ਹੁੰਦੀ ਹੈ,
ਅਤੇ ਫੇਰ ਸੂਰਜ ਦੀ ਹੀ ਗਰਮੀ ਨਾਲ ਪੌਣ ਚਲਦੀ ਹੈ
ਜਿਸ ਦੇ ਨਾਲ ਸਮੁੰਦ੍ਰ ਵਿੱਚ ਜਹਾਜ ਤੁਰਦੇ ਹਨ, ਅਤੇ
ਸੌਦਾਗਰ ਚਾਹ ਨੂੰ ਲੋਕਾਂ ਦੇ ਲਈ ਇੱਕ ਦੇਸ ਤੋਂ ਦੂਜੇ
ਦੇਸ ਵਿਖੇ ਲੈ ਜਾਂਦੇ ਹਨ॥

ਇਸਤੋਂ ਬਿਨਾਂ ਅਸੀ ਇਹ ਬੀ ਦੱਸ ਸਕਦੇ ਹਾਂ
ਕਿ ਚਾਹ ਦੇ ਪਾਣੀ ਨੂੰ ਬੀ ਸੂਰਜ ਦੇ ਹੀ ਕੋਲੋਂ

ਸਹਾਇਤਾ ਮਿਲਦੀ ਹੈ। ਇਹ ਤਾਂ ਠੀਕ ਹੈ ਕਿ ਹੁਣ ਤਾਂ ਉਬਲਦਾਪਾਣੀ ਪਤੀਲੀਵਿੱਚੋਂ ਲੀਤਾਹੈ ਅਤੇਪਤੀਲੀਅੱਗ ਪੁਰ ਚੜ੍ਹੀ ਹੋਈਸੀ, ਪਰ ਜਿਤਨੀਅੱਗਹੈਸਬ ਸੂਰਜਦੀਆਂ ਕਿਰਨਾਂ ਤੋਂ ਉਪਜਦੀਹੈ। ਬਸ ਹੁਣਮਲੂਮ ਹੋਇਆ ਇਹ ਬੀ ਸੂਰਜਦੀਤੇਜੀਦਾਹੀ ਕੰਮਹੈ ਕਿਪਾਣੀਉਬਲਦਾ ਹੈਹੁਣ ਪਾਣੀਵੱਲ ਦੇਖੋ ਤਾਂ ਤੁਸੀ ਕਹੋਗੇ ਕਿਪਾਣੀ ਜਾਂ ਤੇ ਖੂਹਾਂ ਵਿੱਚੋਂ ਕੱਢਿਆ ਜਾਂਦਾ ਹੈ ਯਾ ਦਰਯਾਵਾਂ ਤਲਾਵਾਂ ਵਿੱਚੋਂ ਲਿਆ ਜਾਂਦਾ ਹੈ, ਯਾ ਜਿਸਤਰ੍ਹਾਂ ਲਾਹੌਰ ਦਿੱਲੀ ਆਦਿਕ ਸ਼ਹਿਰਾਂ ਵਿੱਚ ਹਨ, ਵਡੇ ੨ ਖੂਹਾਂ ਵਿੱਚੋਂ ਪਾਣੀ ਨੂੰ ਕਲਾ ਦੇ ਜੋਰ ਨਾਲ ਕੱਢ ਕੇ ਇੱਕ ਵੱਡੇ ਹੌਦ ਵਿੱਚ ਇਕੱਠਾ ਕੀਤਾ ਜਾਂਦਾ ਹੈ ਅਤੇ ਉੱਥੋਂ ਸਾਫ ਨਿਰਮਲ ਪਾਣੀ ਨਲਾਂ ਦੀ ਰਾਹੀਂ ਹਰ ਇੱਕ ਮਕਾਨ ਵਿੱਚ ਪੁਚਾਇਆ ਜਾਂਦਾ ਹੈ ਪਰ ਭਾਵੇਂ ਕਿਸੇਤਰ੍ਹਾਂ ਹੋਰਕਿਸੇ ਥਾਂ ਤੋਂ ਪਾਣੀ ਮਿਲੇ, ਉਸਦਾ ਅਸਲਸੋਤਾਧਰਤੀ ਦੇ ਅੰਦਰ ਨਹੀਂ ਹੁੰਦਾ ਬਲਕਿ ਉੱਪਰ ਅਕਾਸ ਵਿੱਚ ਹੈ ਅਤੇ ਜਿਤਨਾਂ ਪਾਣੀ ਜਮੀਨ ਪੁਰ ਹੈ ਉਹ ਸਾਰਾ ਬੱਦਲਾਂ ਵਿੱਚੋਂ ਆਇਆ ਹੈ, ਕਿਉਂਕਿ ਸਾਰੇ ਮੀਂਹ ਬਦਲਾਂ ਵਿੱਚੋਂ ਪੌਂਦੇ ਹਨ ਕਿਸੇ ਵੇਲੇ ਬੱਦਲਾਂ [illegible] ਮੀਂਹ ਨਹੀਂ ਪੈਂਦਾ, ਬਲਕਿ ਬਰਫ ਪੈਂਦੀ ਹੈ ਯਾ ਗੜੇ ਪੈਂਦੇ ਹਨ ਗੱਲ ਕਾਹਦੀ ਭਾਵੇਂ ਪਾਣੀ

ਬਰਸੇ, ਭਾਵੇਂ ਗੜੇ ਅਥਵਾ ਬਰਫ਼ ਪਵੇ, ਧਰਤੀ ਪੁਰ ਜਿਤਨਾ ਹੈ ਭਾਵੇਂ ਉਹ ਧਰਤੀ ਅੰਦਰ ਖੂਹਾਂ ਅਤੇ ਚਸ਼ਮਿਆਂ ਵਿੱਚ ਹੈ, ਭਾਵੇਂ ਜਮੀਨ ਪੁਰ ਦਰਯਾਵਾਂ ਯਾ ਝੀਲਾਂ ਵਿੱਚ ਹੈ, ਸਾਰਾ ਬੱਦਲਾਂ ਵਿੱਚੋਂ ਆਇਆ ਹੈ। ਇਸ ਲਈ ਤੁਹਾਡੀ ਚਾਹ ਦਾ ਉਬਲਦਾ ਹੋਇਆ ਪਾਣੀ ਇਸ ਵੇਲੇ ਤਾਂ ਪਤੀਲੀ ਵਿੱਚੋਂ ਆਇਆ ਹੈ ਪਰ ਕੁਝ ਚਿਰ ਹੋਇਆ ਕਿ ਜਦ ਉਹ ਬੀ ਆਕਾਸ਼ ਦੇ ਅੰਦਰ ਬੱਦਲਾਂ ਦੇ ਹੀ ਵਿਚ ਸਾ, ਅ ੇ ਪੌਣ ਵਿਚ ਉਡਦਾ ਫਿਰਦਾ ਸਾ॥

ਹੁਣ ਅਸੀ ਆਪਣੇ ਖਿਆਲ ਨੂੰ ਇਸ ਤੋਂ ਅੱਗੇ ਦੁੜਾਂਦੇ ਹਾਂ ਅਤੇ ਸੋਚਦੇ ਹਾਂ ਕਿ ਬੱਦਲ ਕ੍ਰਿਥੋਂ ਆਉਂਦੇ ਹਨ। ਇਹ ਤਾਂ ਸਾਰੇ ਜਾਣਦੇ ਹਨ ਅਤੇ ਤੁਹਾਨੂੰ ਬੀ ਮਲੂਮ ਹੋਣਾ ਚਾਹੀਦਾ ਹੈ, ਕਿ ਅਸਲ ਵਿੱਚ ਤਾਂ ਬੱਦਲ ਸਿਰਫ ਪਾਣੀ ਦੇ ਬੁਖਾਰ ਯਾ ਭਾਫ਼ ਦੀ ਇੱਕ ਸੂਰਤ ਹੈ ਅਤੇ ਸਦਾ ਬੱਦਲਾਂ ਵਿੱਚੋਂ ਹੀ ਧਰਤੀ ਪੁਰ ਮੀਂਹ ਬਰਸਦਾ ਹੈ, ਇਸ ਤੋਂ ਸਿੱਧ ਹੋਇਆ ਕਿ ਕੋਈ ਅਜੇਹੀ ਹਿਕਮਤ ਹੋਵੇਗੀ ਜਿਸ ਤੋਂ ਅਕਾਸ਼ ਵਿੱਚ ਸਦਾ ਹੀ ਉਸਦਾ ਖਜਾਨਾ ਭਰਦਾ ਰਹਿੰਦਾ ਹੋਏਗਾ ਕਿਉਂਕਿ ਜੇਕਰ ਪਾਣੀ ਦਾ ਖ਼ਜਾਨਾ ਅਕਾਸ ਵਿੱਚ ਸਦਾ ਭਰੀਂਦਾ ਨ ਰਹੇ; ਤਾਂ ਪੁਰਾਣਾ ਖਜਾਨਾ ਕਦ ਤੀ ੁ ਕੰਮ ਦੇਵੇਗਾ ? ਮੀਂਹ ਦੇ

ਵਸਦਿਆਂ ਵਸਦਿਆਂ ਓੜਕ ਨੂੰ ਇੱਕ ਦਿਨ ਸਾਰਾ ਪਾਣੀ ਮੁੱਕ ਜਾਏਗਾ। ਹੁਣ ਆਓ ਥੋੜ੍ਹਾ ਜਿਹਾ ਇਸ ਤੋਂ ਅੱਗੇ ਪੈਰ ਰੱਖ ਕੇ ਧਯਾਨ ਕਰੀਏ ਤਾਂ ਸਾਨੂੰ ਮਲੂਮ ਹੋ ਜਾਏਗਾ ਕਿ ਬੜਾ ਕ੍ਰਿਪਾਲੂ ਮਿੱਤ੍ਰ ਸੂਰਜ ਹੀ ਇਸਗੱਲ ਵਿੱਚ ਸਹਾਇਤਾ ਕਰਦਾ ਹੈ, ਪਰ ਪ੍ਰਗਟ ਨਹੀਂ ਬਲਕਿ ਗੁਪਤਹੈ,ਅਤੇ ਇਸਦਾਫਲਮਨਸਊ ਹੈ। ਉਹ ਅਪਣੀਆਂ ਬਹੁਤ ਚੰਗੀਆਂ ਗਰਮ ਕਿਰਨਾਂ ਸੰਸਾਰ ਦੇ ਸਮੁੰਦ੍ਰਾਂ ਪੁਰ ਸਿਟਦਾ ਰਹਿੰਦਾਹੈ, ਅਤੇ ਗਰਮੀਨਾਲਸਮੁੰਦ੍ਰਾਂਦਾਕੁਝ ਕੁ ਪਾਣੀ ਬੁਖਾਰ ਯਾ ਵਾਸਪ ਬਨ ਜਾਂਦਾ ਹੈ। ਬੁਖਾਰ ਪੌਣ ਤੋਂ ਹੌਲੇ ਜੋ ਹੁੰਦੇ ਹਨ ਇਸ ਲਈ ਅਕਾਸ਼ ਵਿੱਚ ਕੋਹਾਂ ਤੀਕ ਚੜ੍ਹਜਾਂਦੇ ਹਨ, ਉੱਥੇ ਜਾਕੇ ਬੱਦਲਦਾ ਸਰੂਪ ਬਨ ਜਾਂਦੇ ਹਨ ਅਤੇ ਪੌਣ ਦੇ ਜ਼ੋਰ ਨਾਲ ਆਪਣੇ ਪਾਣੀ ਨੂੰ ਫੇਰ ਮੀਂਹ ਦੇ ਸਰੂਪ ਵਿੱਚ ਧਰਤੀ ਪੁਰ ਵਸਾ ਕੇ ਖ਼ੁਸ਼ਕ ਦੇਸਾਂ ਨੂੰ ਤਰ ਕਰ ਦੇਂਦੇ ਹਨ। ਬਾਹਲਾ ਕੀ ਕਹਿਨਾ ਹੈ ਇਹ ਗੱਲ ਤੁਹਾਡੀ ਸਮਝ ਵਿੱਚ ਆ ਗਈ ਹੋਵੇਗੀ ਕਿ ਸੰਸਾਰ ਪੁਰ ਜੇਹੜੇ ਵੱਡੇ ਸਮੁੰਦਰ ਹਨ, ਉਨ੍ਹਾਂ ਵਿੱਚੋਂ ਪਾਣੀ ਦਾ ਸਾਰਾ ਖਜਾਨਾ ਸਾਡੇ ਲਈ ਸੂਰਜ ਦੀ ਕ੍ਰਿਪਾ ਨਾਲ ਆਉਂਦਾਹੈ,ਅਤੇ ਸੂਰਜਹੀ ਪੌਣਦੇ ਵਸੀਲੇ ਨਾਲ ਉਸ ਪਾਣੀ ਨੂੰ ਅਜੇਹੀਆਂ ਜਗ੍ਹਾਂ ਪੁਰ ਪੁਚਾ ਦੇਂਦਾ ਹੈ

ਜਿੱਥੋਂ ਉਹ ਸਾਡੇ ਖੂਹਾਂ ਤਲਾਵਾਂ ਅਤੇ ਪਾਨੀ ਦੇ ਨਲਾਂ ਵਿੱਚ ਆ ਜਾਂਦਾ ਹੈ, ਉੱਥੋਂ ਅਸੀਂ ਆਪਨੀ ਚਾਹ ਦੀ ਪਤੀਲੀ ਭਰ ਲੈਂਦੇ ਹਾਂ। ਬੜੇ ਪ੍ਰਤਾਪੀ ਸੂਰਜ ਦੀ ਇੱਕ ਹੋਰ ਕ੍ਰਿਪਾ ਇਹ ਹੈ ਕਿ ਸਮੁੰਦ੍ਰ ਦਾ ਸਾਰਾ ਪਾਨੀ ਤੁਸੀ ਜਾਨਦੇ ਹੀ ਹੋ ਕਿ ਉੱਕਾ ਹੀ ਖਾਰਾ ਹੁੰਦਾ ਹੈ ਅਤੇ ਜੇਕਰ ਉਹ ਜਿਉਂ ਤਿਉਂ ਖਾਰੇ ਦਾ ਖਾਰਾ ਪਾਨੀ ਸਾਡੇ ਖੂਹਾਂ ਤਲਾਵਾਂ ਵਿੱਚ ਪਹੁੰਚਦਾ ਤਾਂ ਕੀ ਚਾਹ ਬਨਦੀ ਅਤੇ ਇਸ ਵਿੱਚ ਕੀ ਸ੍ਵਾਦ ਹੁੰਦਾ। ਹੁਣ ਸੁਣੋ ਕਿ ਜਦ ਸੂਰਜ ਸਮੁੰਦ੍ਰ ਦੇ ਤਲ ਤੋਂ ਪਾਣੀ ਨੂੰ ਬੁਖਾਰ ਬਨਾਕੇ ਉਡਾਉਂਦਾ ਹੈ,ਤਾਂ ਉਸਵੇਲੇ ਇਹਬੜੀ ਸਿਆਣਪ ਕਰਦਾ ਹੈ ਕਿ ਜੋ ਉਸ ਵਿੱਚ ਲੂਨ ਘੁਲਿਆ ਹੁੰਦਾ ਹੈ ਉਸ ਨੂੰ ਉੱਥੇ ਹੀ ਛੱਡ ਦਿੰਦਾ ਹੈ, ਅਤੇ ਬੜਾ ਚੰਗਾ ਨਿਰਮਲ ਪਾਣੀ ਲੈ ਆਉਂਦਾ ਹੈ। ਜਦ ਚਾਹ ਬਨਦੀ ਹੈ ਤਾਂ ਉਸਦੇ ਨਾਲ ਬਿਸਕੁਟ ਯਾ ਹੋਰ ਕੋਈ ਖੁਸ਼ਕ ਵਿੱਕੀ ਬੀ ਖਾਂਦੇ ਹਨ। ਉਨ੍ਹਾਂ ਦੇ ਪਕਾਉਨ ਅਤੇ ਸੇਕਨ ਵਿੱਚ ਅਤੇ ਜਿਸ ਕਣਕ ਦੇ ਆਟੇ ਨਾਲ ਉਹ ਬਨਦੀ ਹੈ ਉਸ ਨੂੰ ਖੇਤ ਵਿੱਚ ਉਗਾਉਣ ਲਈ ਬੀ ਸੂਰਜ ਹੀ ਸਹਾਇਤਾ ਕਰਦਾ ਹੈ, ਪਰ ਜਿੰਨਾਂ ਚਿਰ ਕਣਕ ਨੂੰ ਪੀਹ ਕੇ ਆਟਾ ਨਾ ਬਨਾਈਏ ਬਿਸਕੁਟ ਅਤੇ ਖੁਸ਼ਕ ਮੱਠੀ ਬਨ ਨਹੀਂ

ਸੱਕਦੀ। ਆੱਟਾ ਕਈਆਂ ਤਰ੍ਹਾਂ ਨਾਲ ਪੀਸਿਆ ਜਾਂਦਾ ਹੈ, ਜੇਕਰ ਪੌਣ ਦੀ ਚੱਕੀ ਨਾਲ ਪੀਸਿਆ ਤਾਂਪੌਣ ਦੇ ਚਲਾਂਨ ਵਾਲਾ ਬੀ ਸੂਰਜ ਹੀ ਹੈ, ਅਤੇ ਜੇਕਰ ਆਟੇ ਦੀ ਚੱਕੀ ਅੰਜਨ ਦੇ ਜੋਰ ਨਾਲ ਚੱਲੇ ਤਾਂ ਅੰਜਨ ਲੱਕੜੀਆਂ ਯਾ ਕੋਲਿਆਂ ਤੋਂ ਬਿਨਾਂ ਕੰਮ ਨਹੀਂ ਦੇ ਸਕਦਾ ਅਤੇ ਲੱਕੜੀ ਯਾ ਕੋਲੇ ਵਿੱਚ ਜੋ ਗਰਮੀ ਦੀ ਤਾਕਤ ਹੈ ਉਹ ਸੂਰਜ ਕੋਲੋਂ ਹੀ ਪੈਦਾ ਹੁੰਦੀ ਹੈ, ਅਤੇ ਜੋ ਉਹ ਆਟਾ ਪਨਚੱਕੀ ਵਿੱਚ ਪੀਸਿਆਹੈ ਤਾਂਬੀ ਸੂਰਜ ਦੀ ਸਹਾਇਤਾ ਨਾਲ ਪੀਠਾ ਹੈ, ਕਿਉਂਕਿ ਪਹਿਲਾਂ ਸੂਰਜ ਨੇ ਪਾਨੀ ਦੇ ਬਖਾਰ ਬਨਾਕੇ ਉਨ੍ਹਾਂ ਨੂੰ ਅਕਾਸ਼ ਵਿੱਚ ਉੱਚਾ ਕੀਤਾ ਅਤੇ ਉੱਥੋਂ ਬੱਦਲ ਬਨਕੇ ਮੀਂਹ ਵੱਸਿਆ ਅਤੇ ਜਦ ਮੀਂਹ ਦਾ ਪਾਨੀ ਉੱਪਰੋਂ ਵਗਦਾ ੨ ਸਮੁੰਦ੍ਰ ਵੱਲ ਫੇਰ ਜਾਂਦਾ ਸਾ, ਉਸ ਵੇਲੇ ਰਸਤੇ ਵਿੱਚ ਲੋਕਾਂ ਨੇ ਦਰਯਾ ਦੇ ਕੰਢੇ ਪੁਰ ਪਨਚੱਕੀ ਬਨਾ ਕੇ ਉਸ ਕੋਲੋਂ ਆਪਣਾ ਆਟਾ ਪਿਸਾਉਣ ਦਾ ਕੰਮ ਲਿਆ। ਪਾਨੀ ਵਿੱਚ ਆਟਾ ਪੀਹਨ ਦੀ ਕੁੱਬਤ ਸਿਰਫ ਇਸਤਰ੍ਹਾਂ ਹੈ ਕਿ ਉਹ ਨੀਵੇਂ ਪਾਸੇ ਵਗਦਾ ਰਿਹਾ ਹੈ, ਪਰ ਜੇਕਰ ਸੂਰਜ ਸਹਾਇਤਾਦੇਕੇ ਉਸਨੂੰ ਨੀਵੇਂ ਤੋਂ ਅਰਥਾਤ ਸਮੁੰਦ੍ਰ ਤੋਂ ਚੱਕਕੇ ਉੱਚੇਤਲ ਪੁਰ ਅਰਥਾਤ ਪਹਾੜ ਯਾਂ ਉੱਚੀਆਂ ਜਗ੍ਹਾਂ ਪੁਰ ਪੁਚਾਨਾ

ਦਿੰਦਾ, ਤਾਂ ਉਹ ਉੱਪਰੋਂ ਨੀਵੇਂ ਕਿਸਤਰ੍ਹਾਂ ਵਗਦਾ? ਬਸ ਇਹ ਕਹਨਾ ਠੀਕ ਹੈ ਕਿ ਪਨਚੱਕੀ ਦੇ ਚਲਾਨ ਵਾਲਾ ਸੂਰਜ ਹੀ ੈ। ਹੱਛਾ ਜੇਕਰ ਨਾਨਬਾਈ ਆਪਣੇ ਆਟੇ ਦੇ ਲਈ ਨਾ ਹਵਾ ਦੀ ਚੱਕੀ ਕੰਮ ਵਿੱਚ ਲਿਆਉਂਦਾ, ਨਾ ਅੰਜਨ ਦੀ ਚੱਕੀ ਅਤੇ ਪਨਚੱਕੀ, ਬਲਕਿ ਸਿਰਫ ਹੱਥ ਨਾਲ ਚੱਲਨ ਵਾਲੀ ਨਾਲ ਆਪਣਾ ਆਟਾ ਪਿਹਾਉਂਦਾ, ਤਾਂ ਉਸ ਤਰ੍ਹਾਂ ਲੋਕਾਂ ਦਾ ਖਿਆਲ ਇਹ ਹੁੰਦਾ ਕਿ ਹੁਣ ਤਾਂ ਮਨੁੱਖਾਂ ਨੇ ਆਪਣੇ ਸਰੀਰ ਦੀ ਕੁੱਬਤ ਨਾਲ ਆਟਾ ਪੀਠਾ ਹੈ। ਪਰ ਇਸ ਵਿੱਚਬੀ ਜੇਕਰ ਤੁਸੀ ਇਹ ਸਮਝੋ ਕਿ ਸੂਰਜ ਦੀ ਸਹਾਇਤਾ ਦੀ ਕੁਝ ਲੋੜ ਨਹੀਂ ਸੀ, ਤਾਂ ਤੁਹਾਡੀ ਬੜੀ ਭੁੱਲ ਹੈ, ਕਿਉਂਕਿ ਜਿਤਨੀਕੁ ਸੂਰਜ ਨੇ ਸਮੁੰਦਰ ਦੇ ਬੁਖਾਰਾਂ ਦੇ ਵਸੀਲੇ ਧਰਤੀ ਤੀਕਨ ਪਾਣੀ ਲਿਆਉਨ ਵਿੱਚ ਪਨਚੱਕੀ ਦੀ ਸਹਾਇਤਾ ਕੀਤੀ ਹੈ ਉੱਨੀ ਹੱਥ ਦੀ ਚੱਕੀ ਚਲਾਨ ਵਾਲੇ ਮਨੁੱਖ ਦੀ ਬੀ ਸਹਾਇਤਾ ਕੀਤੀ ਹੈ, ਕਿਉਂਕਿ ਜਿਸ ਮਰਦ ਅਥਵਾ ਤੀਮੀ ਨੇ ਚੱਕੀ ਚਲਾਕੇ ਆਟਾ ਪੀਠਾ ਹੈ, ਉਸਦੇ ਸਰੀਰ ਵਿੱਚ ਪੀਹਣ ਦੇ ਲਈ ਤਾਕਤ ਕਿੱਥੋਂ ਆਈ ? ਏਹੋ ਆਖੋਗੇ ਕਿ ਉਸਨੇ ਖੁਰਾਕ ਖਾਧੀ ਅਤੇ ਖੁਰਾਕਦੇ ਨਾਲ ਸਰੀਰ ਵਿੱਚ ਕੁੱਬਤ ਆਈ। ਹੱਛਾ ਮਨੁੱਖ ਜੋ ਖੁਰਾਕ

ਖਾਂਦਾ ਹੈ ਉਹ ਕਿਸ ਤਰ੍ਹਾਂ ਪੈਦਾ ਹੁੰਦੀ ਹੈ ? ਸੂਰਜ ਦੀ ਹੀ ਕ੍ਰਿਪਾ ਹੈ, ਬਾਹਲਾ ਕੀ ਕਹਿਣਾ ਹੈ ਜਿਸ ਪਾਸਿਓਂ ਜੀ ਚਾਹੇ ਇਸ ਪ੍ਰਸ਼ਨ ਪੁਰ ਦ੍ਰਿਸ਼ਟੀ ਕਰੋ, ਚਾਹ ਦੇ ਨਾਲ ਬਿਸਕੁਟ ਯਾ ਹੋਰ ਖੁਸ਼ਕ ਚੀਜ਼ ਜੋ ਖਾਂਦੇ ਹੋ ਉਨ੍ਹਾਂ ਦੇ ਲਈ ਕਣਕ ਨੂੰ ਪੀਹ ਕੇ ਆਟਾ ਬਨਾਨਾ ਕੇਵਲ ਸੂਰਜ ਦੇ ਹੀ ਆਸਰੇ ਹੈ ॥

ਪਰ ਜਦ ਭੋਜਨ ਖਾਂਦੇ ਅਤੇ ਚਾਹ ਪੀਂਦੇ ਹਨ, ਤਾਂ ਧਨੀ ਮਨੁੱਖ ਸੁਫੇਦ ਕੱਪੜਾ ਹੇਠਾਂ ਬਿਛਾਕੇ ਉਸ ਉੱਤੇ ਖਾਣ ਵਾਲੀਆਂ ਚੀਜਾਂ ਰੱਖਦੇ ਹਨ, ਪਰ ਇਸ ਕੱਪੜੇ ਦਾ ਚਿੱਟਾ ਰੰਗ ਬੀ ਸੂਰਜ ਦੀ ਕ੍ਰਿਪਾ ਨਾਲ ਹੈ । ਗੱਲ ਕਾਹਦੀ ਸਾਰੇ ਰੰਗ ਬਰੰਗੀ ਸੁੰਦਰ ਕੱਪੜੇ ਜੋ ਲੜਕੇ ਲੜਕੀਆਂ ਅਤੇ ਤੀਮੀਆਂ ਮਰਦ ਪਾਉਂਦੇ ਹਨ ਉਨ੍ਹਾਂ ਦਾ ਸੋਹਣਾ ਰੰਗ ਸੂਰਜ ਹੀ ਪੈਦਾ ਕਰਦਾ ਹੈ ਅਸੀ ਇਹ ਆਖਦੇ ਹਾਂ ਕਿ ਸੂਰਜ ਦੀ ਰੋਸ਼ਨੀ ਅੱਖਾਂ ਨੂੰ ਕੇਹੀ ਸੁੰਦਰ ਦਿਸਦੀ ਹੈ ਅਤੇ ਇਸਦਾ ਅਰਥ ਬਿਲਕੁਲ ਠੀਕ ਹੈ, ਅਤੇ ਜਿਸ ਤਰ੍ਹਾਂ ਅਸੀ ਹਿੰਦੁਸਤਾਨੀ ਮਨੁਖ ਆਪਣੇ ਪਿਆਰਿਆਂ ਬੱਚਿਆਂ ਨੂੰ ਇਹ ਆਖਦੇ ਹਾਂ ਕਿ ਆਓ, ਮੇਰੀਆਂ ਅੱਖਾਂ ਦੀ ਪੁਤਲੀ, ਮੇਰੇ ਜਿਗਰ ਦੇ ਟੁਕੜੇ, ਮੇਰੇ ਚੰਦ, ਇੱਸੇ ਤਰ੍ਹਾਂ ਅੰਗ੍ਰੇਜ਼ ਆਪਣਿਆਂ ਬੱਚਿਆਂ ਨੂੰ

ਆਖਦੇ ਹਨ ਆਓ ਮੇਰੀ ਛੋਟੀ ਜੇਹੀ ਸੂਰਜ ਦੀ ਕਿਰਨ, ਅਸਲ ਵਿੱਚ ਇਹ ਨਾਮ ਬੜਾ ਹੀ ਪ੍ਰਸਿੱਧ ਹੈ ਕਿਉਂਕਿ ਜਿਸਤਰ੍ਹਾਂ ਸੂਰਜ ਦੀਆਂ ਕਿਰਨਾਂ ਤੋਂ ਘਰਵਿੱਚ ਚਾਨਣਾ ਹੁੰਦਾ ਹੈ ਇੱਸੇ ਤਰ੍ਹਾਂ ਪਿਆਰਿਆਂ ੨ ਬੱਚਿਆਂ ਨਾਲ ਘਰ ਨੂੰ ਰੌਨਕ ਹੁੰਦੀ ਹੈ। ਇਤਨੇ ਸਾਰੇ ਲੰਮੇ ਚੌੜੇ ਲੇਖ ਲਿਖਣ ਦਾ ਇਹ ਪਰੋਜਨ ਹੈ ਕਿ ਸੂਰਜ ਤੋਂ ਬਿਨਾਂ ਸਾਡਾ ਜੀਵਣਾ ਬੀ ਨਹੀਂ ਹੋ ਸਕਦਾ, ਇਸ ਲਈ ਉਸ ਸੂਰਜ ਦੇ ਬਨਾਨ ਵਾਲੇ ਪਰਮੇਸ਼ਰ ਦਾ ਸਦਾ ਧੰਨਵਾਦ ਕਰਦੇ ਰਹੀਏ ਕਿ ਜਿਸ ਨੇ ਸਾਡੇ ਸੁਖ ਲਈ ਅਜੇਹੇ ਪਦਾਰਥ ਬਨਾ ਦਿੱਤੇ ਹਨ, ਅਸੀ ਉਸਨੂੰ ਕਦੇ ਨ ਭੁੱਲੀਏ ਤੇ ਹਰ ਵੇਲੇ ਉਸ ਨੂੰ ਯਾਦ ਕਰਕੇ ਉਸ ਦਾ ਧੰਨਵਾਦ ਕਰੀਏ ॥

## ਅੰਮ੍ਰਿਤਸਰ ਦਾ ਬ੍ਰਿਤਾਂਤ

ਤਵਾਰੀਖ ਖ਼ਾਲਸਾ ਵਿੱਚ ਐਉਂ ਲਿਖਿਆ ਹੈ ਕਿ ਤੀਸਰੇ ਗੁਰੂ ਅਮਰਦਾਸ ਜੀ ਨੇ ਇਹ ਸੋਚਿਆ ਕਿ ਜੀਕੂੰ ਗੁਰੂਨਾਨਕ ਜੀ ਦੇ ਪੁੱਤ੍ਰ ਗੁਰੂ ਅੰਗਦ ਜੀ ਨਾਲ ਵਿਰੋਧ ਰੱਖਦੇ ਰਹੇ ਹਨ, ਅਤੇ ਗੁਰੂ ਅੰਗਦ ਜੀ ਦੇ ਪੁੱਤ੍ਰ

ਸਾਡੇ ਨਾਲ ਵੈਰ ਰੱਖਦੇ ਰਹੇ ਹਨ, ਇੱਸੇਤਰ੍ਹਾਂ ਸਾਡੇ ਪੁੱਤ੍ਰ ਰਾਮਦਾਸ ਜੀ ਨੂੰ ਕਲੇਸ਼ ਦੇਣਗੇ। ਇਹ ਸੋਚਕੇ ਉਸ ਥਾਂ ਜਿੱਥੇ ਸੰਮਤ ੧੫੫੬ ਬਿਕ੍ਰਮੀ ਨੂੰ ਗੁਰੂ ਨਾਨਕ ਦੇਵ ਜੀ ਰਾਮਤੀਰਥ ਨੂੰ ਜਾਂਦੇ ਹੋਏ ਦੋਪਹਿਰ ਠਹਿਰਕੇ ਵਰ ਦੇ ਗਏ ਸੇ, ਕਿ ਇੱਥੇ ਭੋਗ ਮੋਖ ਦਾ ਪ੍ਰਵਾਹ ਵਗੇਗਾ, ਉੱਥੇ ਢਾਬ ਦੇ ਕੰਢੇ ਪੁਰ ਜਾ ਬੈਠੇ। ਇਸਦੇ ਗਿਰਦ ਸੁਲਤਾਨ ਵਿੰਡ, ਤੁੰਗ, ਗੁੰਮਟਾਲਾ, ਗਿਲਵਾਲੀ, ਇਨ੍ਹਾਂ ਚਵ੍ਹਾਂ ਪਿੰਡਾਂ ਦੀ ਜਮੀਨ ਲੱਗਦੀਸੀ, ਇਸ ਲਈ ਚਵ੍ਹਾਂ ਪਿੰਡਾਂਦੇ ਪੈਂਚ ਬੁਲਾ ਲਏ। ਭਾਵੇਂ ਤੁੰਗ ਪਿੰਡ ਵਾਲੇ ਖਿਸਰ ਵਿਸਰ ਹੋ ਗਏ ਪਰ ਸੁਲਤਾਨ ਵਿੰਡ ਦੇ ਜੱਟਾਂ ਨੇ ਗੁਰੂ ਦਾ ਬਚਨ ਮੰਨਕੇ ਆਪਣੀ ਜਗਹ ਵਿੱਚ ਹਾੜ ਵਦੀ੧੩ ਸੰਮਤ ੧੬੨੭ ਬਿਕ੍ਰਮੀ ਨੂੰ ਮੋੜੀ ਗਡਵਾ ਕੇ ਪਿੰਡ ਦਾ ਨਾਮ ਗੁਰੂਦਾ ਚੱਕ ਰੱਖਿਆ। ਫੇਰ ਇਨ੍ਹਾਂ ਪਿੰਡਾਂਦੇ ਲੋਕਾਂ ਸੰਗਤਾਂ ਨੇ ਤੁਰੰਤ ਛੱਪਰ ਕੋਠੇ ਤਿਆਰ ਕਰਾ ਦਿੱਤੇ ਅਤੇ ਕਈ ਦੁਕਾਨਾਂ ਬਨਾਈਆਂ ਜਿਨ੍ਹਾਂ ਦਾ ਨਾਮ ਹੁਣ ਗੁਰੂ ਕਾ ਬਜਾਰਹੈ। ਫੇਰ ਇਹਨਗਰ ਸੰਗਤਾਂ ਦੇ ਆਉਣ ਕਰਕੇ ਬਹੁਤ ਛੇਤੀ ਵੱਸ ਗਿਆ। ਭਾਈ ਸਾਲੋ, ਰੂਪਰਾਮ, ਗੁਰਿਆ, ਗੁਰਦਾਸ ਆਦਿਕ ਸਿੱਖਾਂ ਨੇ ੨੨ ਜਾਤਾਂ ਦੇ ਲੋਕ ਗੁਰੂ ਜੀ ਦੇ ਮਹਿਲ੍ਹਾਂ ਦੇ ਗਿਰਦੇ ੨ ਵਸਾ ਦਿੱਤੇ

ਜੋ ਹੁਣ ਤੀਕ ਵਿਦਮਾਨ ਹਨ। ਜਦ ਤਕ ਗੁਰੂ ਅਮਰ ਦਾਸ ਜੀ ਪ੍ਰਿਥਵੀ ਤੇ ਰਹੇ ਗੁਰੂ ਰਾਮ ਦਾਸ ਬੜੀ ਪ੍ਰੀਤਿ ਨਾਲ ਟਹਿਲ ਕਰਦੇ ਰਹੇ ਅਤੇ ਉਨ੍ਹਾਂ ਦੇ ਦੇਹ ਛੱਡਨ ਤੋਂ ਪਿੱਛੇ ਗੁਰੂ ਰਾਮਦਾਸ ਸੁਤੰਤ੍ਰ ਗੁਰੂ ਹੋਕੇ ਅੰਮ੍ਰਿਤਸਰ ਰਹਿਣ ਲੱਗੇ ਅਤੇ ਗੁਰਿਆਈ ਦਾ ਬੋਝ ਆਪਣੇ ਉੱਪਰ ਚੱਕਿਆ। ਸੰਗਤਾਂ ਆਕੇ ਪੂਜਾ ਭੇਟਾ ਦੇਣਲੱਗੀਆਂ ਤੇ ਲੰਗਰ ਜਾਰੀ ਕੀਤਾ ਅਤੇ ਪਿਛਲਿਆਂ ਗੁਰੂਆਂ ਵਾਂਙੂ ਇਹ ਬੀ ਸਰਬ ਪ੍ਰਕਾਰ ਸਿੱਖੀ ਨੂੰ ਵਧਾਉਣ ਲੱਗੇ। ਇਸ ਲਈ ਇਹ ਨਗਰ ਬੜੀ ਰੌਣਕ ਵਾਲਾ ਹੋ ਗਿਆ॥

ਗੁਰੂ ਰਾਮਦਾਸ ਜੀ ਦੇ ਵਡੇਰੇ ਪੁੱਤ੍ਰ ਪ੍ਰਿਥੀਚੰਦ ਨੇ ਜੋ ਬਹੁਤ ਚਚਲ ਤੇ ਚਤਰ ਸਦਾਉਂਦਾ ਸੀ ਗੁਰੂ ਚੱਕ ਦੀ ਜਮੀਨ ਦੇ ਸਾਰੇ ਖੂਹ ਆਬਾਦ ਕਰ ਦਿੱਤੇ ਜਿਸ ਤੋਂ ਕਣਕ ਆਦਿਕ ਅੰਨ ਬਹੁਤ ਆਉਣ ਲੱਗਾ। ਜਿਸ ਢਾਬ ਵਿੱਚੋਂ ਗੁਰੂ ਅਮਰਦਾਸ ਜੀ ਨੂੰ ਅੰਮ੍ਰਿਤੀ ਬੂਟੀ ਲੱਭੀ ਸੀ ੭ ਕੱਤਕ ਸੰਮਤ ੧੬੩੦ ਬਿਕ੍ਰਮੀ ਨੂੰ ਗੁਰੂ ਰਾਮਦਾਸ ਜੀ ਨੇ ਗੁਰੂਅਮਰਦਾਸ ਜੀ ਦੀ ਆਗਯਾਨਾਲ ਉੱਥੇ ਤਾਲ ਪੁਟਾਉਣਾ ਅਰੰਭ ਕੀਤਾ ਅਤੇ ਜੇਹੜੇ ਆਵੇ ਪ੍ਰਿਥੀਚੰਦ ਨੇ ਆਪਣੇ ਘਰ ਤੇ ਖੂਹ ਪੱਕੇ ਬਨਵਾਨ ਲਈਪਕਵਾਏ ਸੇ ਉਹ ਇੱਟਾਂ ਤਾਲ ਦੇ ਕਿਨਾਰੇ ਸਿਟਵਾ

ਕੇ ੫ ਹਾੜ ਸੰਮਤ ੧੬੩੫ ਬਿਕ੍ਰਮੀ ਨੂੰ ਤਾਲ ਦੇ ਪੱਕਾ ਕਰਾਉਣ ਦੀ ਨੀਂਹ ਰੱਖ ਦਿੱਤੀ ॥

ਗੁਰੂ ਰਾਮਦਾਸ ਜੀ ਨੇ ਬਾਬੇ ਬੁੱਢੇ ਦੇ ਹੱਥੋਂ ਭਾਦ੍ਰੋਂ ਸੁਦੀ ੧ ਸੰਮਤ ੧੬੩੮ ਬਿਕ੍ਰਮੀ ਨੂੰ ਗੁਰੂ ਅਰਜਨਜੀਨੂੰ ਤਿਲਕ ਗੁਰਿਆਈ ਦਾ ਕਰਾਯਾ ਅਤੇ ਪਿਛਲੀ ਰੀਤਿ ਮੂਜਿਬ ਪੰਜ ਪੈਸੇ ਤੇ ਨਰੇਲ ਰੱਖਕੇ ਆਪ ਭੀ ਮੱਥਾ ਟੇਕਿਆ ॥

ਇੱਥੇ ਇਹ ਬਾਤ ਦੱਸਣੀ ਕੁਛ ਬੁਰੀ ਨਹੀਂ ਹੈ ਕਿ ਗੁਰੂ ਰਾਮਦਾਸ ਜੀਦੇ ਸਮੇਂ ਤੋਂ ਹਮੇਸ਼ ਸੰਗਤਾਂ ਆਈਆਂ ਨੂੰ ਜਥਾਜੋਗ ਆਦਰ ਸਤਕਾਰ ਅੰਨ ਬਸਤ੍ਰ ਦਾ ਦੇਣਾ, ਜਾਂਦਿਆਂ ਸਿੱਖਾਂ ਨੂੰ ਸਿਰੋਪਾ ਦੇਣਾ ਇਹ ਸਾਰਾ ਕੰਮ ਪ੍ਰਿਥੀ ਚੰਦ ਦੇ ਹੱਥ ਰਿਹਾ ਸੀ। ਹੁਣ ਬੀ ਸਾਰਾ ਕੰਮ ਪ੍ਰਿਥੀ ਚੰਦ ਦੇ ਹੀ ਹੱਥ ਸਾ ਇੱਸੇ ਕਾਰਣ ਕਾਰ ਭੇਟ ਲਿਆਉਣ ਵਾਲੇ ਮਸੰਦ ਅਤੇ ਸਿੱਖ ਸੇਵਕ ਬਾਹਲਾ ਪ੍ਰਿਥੀ ਚੰਦ ਨੂੰ ਹੀ ਜਾਨਦੇ ਸੇ। ਸਾਰੀ ਆਮਦਨੀ ਗੁਰੂ ਚੱਕ ਦੇ ਖੂਹਾਂ ਦੀ ਤੇ ਛਤ੍ਰਤ ਦੀ ਪ੍ਰਿਥੀ ਚੰਦ ਦੇ ਹੱਥ ਹੀ ਸੀ ਤਾਂ ਹੀ ਉਸਦੇ ਪਾਸ ਬਹੁਤ ਰੁਪੱਯਾ ਹੋ ਗਿਆ ਸਾ, ਗੁਰੂ ਅਰਜਨ ਦੇਵ ਜੀ ਦੇ ਪਾਸ ਸਿਵਾ ਗੁਰਿਆਈ ਦੇ ਹੋਰ ਕੁਛ ਨਹੀਂ ਸੀ। ਜਦ

ਗੁਰੂ ਰਾਮਦਾਸ ਜੀ ਨੇ ਗੁਰੂ ਅਰਜਨ ਦੇਵ ਨੂੰ ਗੱਦੀ ਦੇ ਦਿੱਤੀ, ਪ੍ਰਿਥੀ ਂਦ ਨੇ ਉਸ ਦਿਨ ਤੋਂ ਲੈਕੇ ਮਨਤਨ ਕਰਕੇ ਗੁਰੂ ਅਰਜਨ ਦੇ ਨਾਲ ਅਨੇਕ ਤਰ੍ਹਾਂ ਦੇ ਉਪੱਦ੍ਰਵ ਕੀਤੇ। ਭਾਵੇਂ ਗੁਰੂ ਅਰਜਨ ਦੇਵ ਨੇ ਗੁਰੂ ਕੇ ਬਜਾਰ ਦੀ ਆਮਦਨ ਅਤੇ ਗੁਰੂ ਚੱਕ ਦੇ ਖੂਹਾਂ ਦੀ ਆਮਦਨ ਪ੍ਰਿਥੀ ਚੰਦ ਤੋਂ ਪੁੱਛੀ ਬੀ ਨਹੀਂ ਸੀ, ਸਗਮਾਂ ਕੱਪੜੇ ਤੇ ਭੋਜਨ ਆਪਣੇ ਲੰਗਰੋਂ ਲਾ ਿਡਆ ਸਾ, ਪਰੰਤੂ ਪ੍ਰਿਥੀ ਚੰਦ ਹਰ ਵੇਲੇ ਬੋਲ ਕੁਬੋਲ ਲੜਾਈ ਝਗੜਾ ਕਰਦਾ ਹੀ ਰਹਿੰਦਾ ਸਾ। ਓੜਕਪ੍ਰਿਥੀ ਚੰਦ ਨੇਮਸੰਦਾਂ ਨੂੰਲਾਲਚ ਦੇਕੇ ਆਪਣੀ ਵੱਲ ਕਰ ਲਿਆ ਤੇ ਦੇਸ ਪ੍ਰਦੇਸ ਵਿੱਚੋਂ ਗੁਰੂ ਬਣ ਕੇ ਕਾਰ ਭੇਟ ਲੈਣ ਲਗ ਪਿਆ, ਗੁਰੂ ਜੀ ਵੱਲ ਤੇ ਇੱਕ ਪੈਸਾ ਬੀ ਨਾ ਆਉਨ ਦੇਵੇ, ਸਗੋਂ ਲੰਗਰ ਦੇ ਵੇਲੇ ਵੀਹ ਪੰਝੀ ਸਾਥੀਆਂ ਨੂੰ ਲੈਕੇ ੋਜਨ ਕਰਨ ਆ ਬੈਠੇ, ਗੁਰੂ ਜੀ ਨੇ ਗਹਿਣੇ ਕੱਪੜੇ ਵੇਚਕੇ ਲੰਗਰ ਦਾ ਕੰਮ ਜਾਰੀ ਰੱਖਿਆ॥

ਜਦ ਸੰਮਤ ੧੬੪੩ ਬਿਕ੍ਰਮੀ ਨੂੰ ਭਾਈ ਗੁਰਦਾਸ ਜੀ, ਜੋ ਬਹੁਤ ਦਿਨਾਂ ਤੋਂ ਆਗਰੇ ਵੱਲ ਗਏ ਹੋਏ ਸੇ, ਗੁਰੂ ਚੱਕ ਆਏ ਤਾਂ ਕੀ ਦੇਖਿਆ ਜੋ ਗੁਰੂ ਜੀ ਤਾਂ ਆਪਣੇ ਭਜਨ ਪਾਠ, ਜਪ ਤਪ ਵਿੱਚ ਲੱਗੇ ਹੋਏ ਹਨ,

ਪਰ ਜਦ ਲੰਗਰ ਵਿੱਚ ਗਏ ਤਾਂ ਛੋਲਿਆਂ ਦੀ ਰੋਟੀ ਮਿਲੀ। ਜਾਂ ਕਾਰਣ ਪੁੱਛਿਆ ਤਾਂ ਬੀਬੀ ਭਾਨੀ ਨੇ ਪ੍ਰਿਥੀ ਚੰਦ ਦੀਆਂ ਸਾਰੀਆਂ ਬੁਰਿਆਈਆਂ ਦੱਸੀਆਂ, ਜਿਸ ਕਰਕੇ ਭਾਈ ਗੁਰਦਾਸ ਜੀ ਬੜੇ ਗੁੱਸੇ ਵਿੱਚ ਆਏ ਅਤੇ ਪ੍ਰਿਥੀ ਚੰਦ ਨੂੰ ਮਨਭਾਣੇ ਭੋਜਨ ਖਾਂਦੇ ਦੇਖਕੇ ਆਖਣ ਲੱਗੇ "ਜਪੀ ਤਪੀ ਭੁੱਖੇ ਰਹਿਨ ਕਰਦੇ ਚੋਰ ਬਹਾਰ। ਬਿਭਚਾਰਨ ਬਾਂਛਤ ਲਹੇ ਸਤਵੰਤੀ ਦੁਖਿਆਰ"। ਇਹ ਸਬਦ ਕਹਕੇ ਬਾਬੇ ਬੁੱਢੇ ਦੇ ਪਾਸ ਗਏ ਤੇ ਸਾਰਾ ਹਾਲ ਸੁਨਾਕੇ ਉਸਨੂੰ ਅੰਮ੍ਰਿਤਸਰ ਲੈ ਆਂਦਾ ਅਤੇ ਗੋਇੰਦਵਾਲੋਂ ਭਾਈ ਸਾਲੋ, ਜੇਠੇ, ਪੈੜੇ ਅਤੇ ਗੁਰੀਏ ਆਦਿਕ ਉਜਾਗਰ ਉਜਾਗਰ ਸਿੱਖਾਂ ਨੂੰ ਜੋ ਆਪਣੇ ਘਰ ਗਏ ਹੋਏ ਸੇ ਬੁਲਾਲਿਆ। ਸਭਨਾਂ ਨ ਇੱਕ ਮੁੱਠ ਹੋਕੇ ਅੰਮ੍ਰਿਤਸਰ ਦੇ ਚੁਫੇਰੇ ਰਾਹ ਰੋਕ ਲਏ ਅਤੇ ਲਾਹੌਰ ਦੇ ਰਾਹ ਪੁਰ ਬਾਬੇ ਬੁੱਢੇ ਨੂੰ ਨਾਲ ਲੈਕੇ ਢਾਈਆਂ ਕੋਹਾਂ ਪੁਰ ਜੋ ਹੁਣ ਪਿੱਪਲੀ ਸਾਹਿਬਗੁਰ ਦੁਆਰਾਮਸ਼ਹੂਰਹੈ, ਆਪ ਜਾ ਬੈਠੇ ਤੇ ਉੱਥੇ ਇੱਕ ਥੜਾ ਬਨਾਕੇ ਬਾਬੇ ਨੂੰ ਬਿਠਾਕੇ ਮੋਰਪੰਖਦਾ ਮੁੱਠਾ ਫੇਰਨ ਲੱਗਪਏ, ਅਤੇ ਰਾਹ ਜਾਂਦੀਆਂ ਸੰਗਤਾਂ ਨੂੰ ਘੇਰ ਘੇਰ ਕੇ ਪੂਜਾ ਭੇਟ ਲੈਕੇ ਗੁਰੂ ਜ ਪਾਸ ਭੇਜਨ ਲੱਗੇ ਅੰਤੇ ਬਹੁਤਿਆਂ ਸਿੱਖਾਂ ਨੂੰ ਹੁਕਮ

ਨਾਮੇ ਦੇਕੇ ਸਭਨਾਂ ਪਰਗਨਿਆਂ ਵਿੱਚ ਭੇਜ ਦਿੱਤਾ ਅਤੇ ਓਹ ਬਾਣੀਆਂ ਕਿ ਜੋ ਗੁਰਾਂ ਨੇ ਪ੍ਰਿਥੀਚੰਦ ਦੀ ਬਾਬਤ ਕਹੀਆਂ ਸਨ, ਸਿੱਖਾਂ ਨੂੰ ਕੰਠ ਕਰਾਕੇ ਸੰਗਤਾਂ ਨੂੰ ਸੁਨਾ- ਉਨ ਲੱਗੇ, ਜਿਸ ਕਰਕੇ ਸੰਗਤਾਂ ਪ੍ਰਿਥੀਚੰਦ ਨੂੰ ਗੁਰੂ ਦਾ ਵੈਰੀ ਜਾਨ ਮੂੰਹ ਮੋੜ ਗਈਆਂ। ਇਸਪ੍ਰਕਾਰ ਚੁਫੇਰਿਓਂ ਭੇਟ ਕਾਰ ਆਉਨ ਕਰਕੇ ਗੁਰੂਦਾ ਖਜਾਨਾ ਭਰ ਗਿਆ॥

ਹੁਨ ਗੁਰੂ ਜੀ ਅੰਮ੍ਰਿਤਸਰ ਤੀਰਥ ਨੂੰ ਜਿਸ ਦੀ ਨੀਂਹ ਗੁਰੂ ਰਾਮਦਾਸ ਰੱਖਗਏ ਸੇ,ਤਿਆਰਕਰਾਉਣ ਵਿੱਚ ਲੱਗਪਏ। ਸੈਂਕੜੇ ਰਾਜ ਮਜੂਰ ਅਤੇ ਸਿੱਖ ਸੇਵਕ ਤਾਲ ਦੀ ਪੁਟਾਈ ਚਿਨਾਈ ਕਰਨ ਲਈ ਇਕੱਠੇ ਹੋ ਗਏ। ਜਿੱਥੇ ਬੈਠਕੇ ਗੁਰੂ ਜੀ ਗਾਰ ਕਢਾਯਾ ਕਰਦੇ ਸੇ ਹੁਣ ਉਸ ਜਗ੍ਹਾ ਨੂੰ ਥੜ੍ਹਾ ਸਾਹਿਬ ਆਖਦੇ ਹਨ॥

ਜਿਸ ਸਰੋਵਰ ਨੂੰ ਗੁਰੂ ਜੀ ਤਿਆਰ ਕਰਾਉਣ ਲੱਗੇ ਸੇ ਉਸ ਦੀ ਲੰਬਾਈ ੧੩੫ ਕਦਮ ਹੈ ਤੇ ਇਤਨੀ ਹੀ ਚੌੜਾਈ ਹੈ, ਇਸਦੇ ਵਿਚਕਾਰ ਹਰਿਮੰਦਰ ਬਨਿਆ ਹੋਇਆ ਹੈ, ਤੇ ਉੱਥੇ ਗੁਰੂਆਂ ਦਾ ਬਨਾਯਾ ਸ੍ਰੀਗੁਰੂਗ੍ਰੰਥ ਸਾਹਿਬ ਰੱਖਿਆ ਹੋਇਆ ਹ॥

ਇੱਕ ਦਿਨ ਦਾ ਪ੍ਰਸੰਗ ਹੈ ਕਿ ਗੁਰੂ ਜੀ ਕਿਧਰੇ ਬਾਹਰ ਗਏ ਹੋਏ ਸੇ,ਰਾਜਾਂਨੇ ਤਾਲ ਦੀ ਮੋਹਰੀ ਇੱਟ ਤਾਂ

ਚੂਨੇ ਨਾਲ ਲਾਈ ਤੇ ਪਿਛਲੀ ਚਿਣਾਈ ਗਾਰੇ ਨਾਲ ਕੀਤੀ, ਜਦ ਗੁਰੂ ਜੀ ਆਕੇ ਦੇਖਿਆ ਤਾਂ ਜਾਨ ਗਏ ਕਿ ਇਨ੍ਹਾਂ ਨੇ ਤਾਲ ਵਿੱਚ ਕਚਿਆਈ ਕੀਤੀ ਹੈ, ਇਸ ਲਈ ਇਹ ਆਖਿਆ ਕਿ ਇਹ ਤਾਲ ਇੱਕ ਵੇਰੀ ਪੁੱਟਿਆ ਜਾਏਗਾ ਤੇ ਫੇਰ ਬਣੇਗਾ। ਸੋ ਜਦ ਜ਼ਮਾਨ ਸ਼ਾਹ ਆਇਆ ਤਦ ਉਸ ਨੇ ਇਸ ਨੂੰ ਪੁਟਾ ਸਿੱਟਿਆ ਤੇ ਮਿੱਟੀ ਨਾਲ ਪੁਰਵਾ ਦਿੱਤਾ। ਫੇਰ ਜਦ ਸਿੱਖਾਂ ਦਾ ਜੋਰ ਹੋਇਆ ਤਦ ਫੇਰ ਪੱਕਾ ਬਨਿਆ ਤੇ ਫੇਰ ਮਹਾਰਾਜਾ ਰਣਜੀਤ. ਸਿੰਘ ਨੇ ਇਸ ਦੀ ਬਹੁਤ ਟਹਿਲ ਕੀਤੀ, ਸਾਰੇ ਸੰਗ ਮਰਮਰ ਲਾਇਆ ਤੇ ਮੰਦਰ ਤੇ ਸੋਨਾ ਚੜ੍ਹਾਇਆ ਅਤੇ ਤਾਕ ਬੀ ਚਾਂਦੀ ਦੇ ਬਨਵਾਏ। ਰਣਜੀਤ ਸਿੰਘ ਨੇ ਤਾਂ ਅਕਾਲਬੁੰਗੇ ਤੀਕੂੰ ਪੱਥਰ ਲਾਇਆ ਸਾ, ਹੁਣਚਾਰ ਚੁਫੇਰੇ ਪਰਕਰਮਾਂ ਵਿੱਚ ਰਾਜਿਆਂ, ਮਹਾਰਾਜਿਆਂ, ਸੇਠਾਂ, ਸ਼ਾਹੂਕਾਰਾਂ ਵੱਲੋਂ ਪੱਥਰ ਲੱਗ ਕੇ ਬੜਾ ਸੋਹਣਾ ਬਣ ਗਿਆ ਹੈ। ਇੱਥੇ ਹਰ ਵਕਤ ਭਜਨ ਕੀਰਤਨ ਜਪਤਪ ਹੁੰਦਾ ਰਹਿੰਦਾ ਹੈ, ਬਾਹਲਾ ਕੀ ਕਹਿਣਾ ਹੈ ਅਜੇਹਾ ਰਮਨੀਕ ਮਕਾਨ ਹਿੰਦੁਸਤਾਨ ਵਿੱਚ ਦੂਜਾ ਕੋਈ ਨਹੀਂ। ਇਹ ਸਿਰਫ਼ ਤੀਰਥ ਹੀ ਨਹੀਂ ਸਗੋਂ ਬੜੇ ਭਾਰੇ ਬਪਾਰ ਦੀ ਪੈਂਠ ਬੀ

ਹੈ ਅਤੇ ਗੁਰੂ ਰਾਮਦਾਸ ਜੀ ਦੇ ਪ੍ਰਤਾਪ ਕਰਕੇ ਇੱਥੋਂ ਦੇ ਲੋਕ ਭਗਤਿ ਭਾਉ ਵਾਲੇ ਹਨ॥

ਗੁਰੂ ਅਰਜਨ ਦੇਵ ਜੀ ਦਾ ਇਹ ਸੁਭਾਵ ਸਾ ਕਿ ਦਿਨ ਵੇਲੇ ਆਪਣ ਮਹਿਲਾਂ ਤੋਂ ਉੱਠਕੇ ਹਮੇਸ਼ਾਂ (ਜਿੱਥੇ ਹੁਣ ਸੰਤੋਖਸਰ ਹੈ) ਇੱਕ ਛਪੜੀ ਦੇ ਕੰਢੇ ਪਰ,ਜਿੱਥੇ ਬਹੁਤ ਸੰਘਣੇ ਬ੍ਰਿਛਸੇਇੱਕ ਟਾਹਲੀ ਦੇ ਬ੍ਰਿਛਹੇਠ (ਜਿਸ ਨੂੰ ਹੁਣ ਟਾਹਲੀ ਸਾਹਿਬ,ਆਖਦੇ ਹਨ) ਜਾ ਬੈਠਦੇ ਸੇ ਇਸ ਛੰਭ ਦਾਘਾਟ ਲੋਕਾਂਨੇ ਬਹੁਤ ਸੁਥਰਾਬਨਾ ਛੱਡਿਆ ਸਾ। ਇੱਕ ਦਿਨ ਦਾ ਪ੍ਰਸੰਗ ਹੈ ਕਿ ਇੱਕ ਪਿਸ਼ੌਰੀ ਅਰੋੜੇ ਸਿੱਖ ਨੇ ਜਿਸ ਦਾ ਨਾਮ ਸੰਤੋਖਾ ਸੀ ਢਾਈ ਸੌ ਮੋਹਰ ਗੁਰਾਂ ਦੇ ਅੱਗੇ ਰੱਖੀ ਅਤੇ ਪ੍ਰਾਰਥਨਾਂ ਕੀਤੀ ਕਿ ਮਹਾ-ਰਾਜ ਮੇਰੇ ਘਰ ਸੰਤਾਨ ਨਹੀਂ,ਦੌਲਤ ਬਹੁਤਹੈ, ਸੋ ਜਿਸ ਤਰ੍ਹਾਂ ਮੇਰਾ ਨਾਮ ਰਹੇ ਸੋ ਗੱਲ ਕਰੋ। ਗੁਰਾਂ ਨੇਕਿਹਾਤੇਰਾ ਅਜੇਹਾ ਪੁੱਤ੍ਰ ਪ੍ਰਗਟ ਕਰਾਂਗੇ ਜੋ ਕਦੇ ਨਾ ਮਰੇਗਾ ਇਹ ਕਹਿਕੇ ਉਸ ਦੀ ਦੌਲਤ ਨਾਲ ਉੱਥੇ ਤਲਾ ਪੁਟਾ-ਉਣ ਲੱਗ ਪਏ। ਸੰਮਤ ੧੬੪੧ ਬਿਕ੍ਰਮੀ ਨੂੰ ਉਸਦੀ ਨੀਂਹ ਰੱਖੀ ਤੇ ੧੬੪੬ ਬਿਕ੍ਰਮੀ ਨੂੰ ਪੂਰਾ ਹੋਇਆ ਤੇ ਇਸ ਤਲਾ ਦਾ ਨਾਉਂ ਸੰਤੋਖਸਰ ਰੱਖਿਆ ਗਿਆ ਜੋ ਹੁਣ ਸ਼ਹਿਰ ਦੇ ਅੰਦਰ ਹੈ,ਜਿਸਦੇ ਤਿੰਨੀਂ ਪਾਸੀਂ ਮਕਾਨ

ਹਨ ਤੇ ਚੌਥੇ ਪਾਸੇ ਕੇਸਰੀ ਬਾਗ ਹੈ। ਇਨ੍ਹਾਂ ਤੋਂ ਪਿੱਛੇ ਗੁਰੂ ਹਰਿ ਗੋਵਿੰਦ ਜੀ ੯ ਹਾੜ ਵਦੀ ਸੱਤਮੀ ਸੰਮਤ ੧੬੬੩ ਬਿਕ੍ਰਮੀ ਨੂੰ ਗੱਦੀ ਪੁਰ ਬੈਠੇ। ਗੱਦੀ ਬੈਠਨ ਦੇ ਵੇਲੇ ਮਸੰਦਾਂ ਨੇ ਸੇਹਲੀ ਤੇ ਮੰਜੀ ਅੱਗੇ ਲਿਆ ਰੱਖ ਤਾਂ ਤਿਨ੍ਹਾਂ ਨੇ ਕਿਹਾ ਕਿ ਮੰਜੀ ਗ੍ਰੰਥ ਸਾਹਿਬ ਨੂੰ ਤੇ ਸੇਹਲੀ ਬੇਦੀਆਂ ਨੂੰ ਤੇ ਟੋਪੀ ਉਦਾਸੀਆਂ ਨੂੰ ਦੇਵੋ, ਸਾਨੂੰ ਧਰਮ ਦੀ ਰੱਖਿਆ ਲਈ ਸ਼ਸਤ੍ਰ ਪਹਿਰਾਓ। ਤਾਂ ਬਾਬੇ ਬੁੱਢੇ ਨੇ ਤੇਗ ਪਹਿਣਾਈ ਤਾਂ ਗੁਰੂ ਸਾਹਿਬ ਤਖ਼ਤ ਪੁਰ ਹੋ ਬੈਠੇ ਉਸਦਾ ਨਾਮ ਅਕਾਲ ਤਖ਼ਤ ਰੱਖਿਆ ਗਿਆ ਜਿਸ ਨੂੰ ਅਕਾਲ ਬੁੰਗਾ ਸੱਦਦੇ ਹਨ ॥

ਇਨ੍ਹਾਂ ਦੀ ਜਹਾਂਗੀਰ ਨਾਲ ਬੜੀ ਮੁਹੱਬਤ ਸੀ ਇਸ ਲਈ ਸਾਰੇ ਅਮੀਰ ਤੇ ਸ਼ਾਹੂਕਾਰ ਬੀ ਇਨ੍ਹਾਂ ਦਾ ਬਹੁਤ ਸਤਕਾਰ ਕਰਦੇ ਸੇ। ਜਦ ਸੰਮਤ ੧੬੭੬ ਬਿਕ੍ਰਮੀ ਵਿੱਚ ਜਹਾਂਗੀਰ ਕਾਬਲ ਵੱਲ ਗਿਆ ਤਾਂ ਪਿਛਲਾ ਸ਼ਾਹੀ ਮਾਮਲਾ ਗੁਰੂ ਜੀ ਦੇ ਸਪੁਰਦ ਕਰ ਗਿਆ, ਇੱਸੇ ਸਾਲ ਗੁਰੂ ਜੀ ਨੇ ਸ਼ਾਹੀ ਕੰਮਾਂ ਦੀ ਪੜਤਾਲ ਕਰਣ ਲਈ ਸਾਰੇ ਪੰਜਾਬ ਦਾ ਦੌਰਾ ਕੀਤਾ, ਜਿਸ ਕਰਕੇ ਗੁਰੂ ਹਰਿ ਗੋਬਿੰਦ ਜੀ ਦਾ ਦਬ ਦਬਾ ਸਾਰੇ ਮੁਲਕ ਵਿੱਚ ਬੈਠ ਗਿਆ। ਇੱਸੇ ਸਾਲ ਗੁਰੂ ਜੀ ਨੇ ਅਕਾਲ ਬੁੰਗੇ ਵਿੱਚ ਖੂਹ

ਲੁਵਾਇਆਤੇਉਸਤੋਂਦੱਖਣ ਵੱਲਇੱਕ ਬਾਗ਼ ਲੁਵਾਇਆ ਅਤੇ ਇੱਸੇ ਸਾਲ ਕੱਚੀ ਸ਼ਹਿਰ ਪਨਾਹ ਬਨਵਾਈ ਜਿਸ ਕੰਧ ਨੂੰ ਮਹਾਰਾਜਾ ਰਣਜੀਤ ਸਿੰਘ ਨੇ ਸੰਮਤ ੧੯੯੨ ਬਿਕ੍ਰਮੀ ਨੂੰ ਪੱਕੀ ਕਰਾ ਦਿੱਤਾ,ਇਸ ਦੀਵਾਰ ਨੂੰ ਸਰਕਾਰ ਅੰਗ੍ਰੇਜ਼ੀ ਨੇ ਸੰਮਤ ੧੯੨੭ ਬਿਕ੍ਰਮੀ ਵਿੱਚ ਢਾਹ ਕੇ ਛੋਟੀ ਜੇਹੀ ਸਫ਼ੀਲ ਬਨਵਾ ਕੇ ਕਿਧਰੇ ੨ ਪੁਲੀਸ ਦੇ ਰਹਿਣ ਲਈ ਕੋਠੜੀਆਂ ਪੁਵਾ ਦਿੱਤੀਆਂ ਹਨ ॥

ਇੱਕ ਕਾਜ਼ੀ ਦੀ ਬੇਟੀ ਕੌਲਾਂ, ਮੁਜੰਗ ਨਾਮੀ ਪਿੰਡ ਵਿੱਚ ਰਹਿੰਦੀ ਸੀ, ਤੇ ਗੁਰੂ ਹਰਗੁਬਿੰਦ ਸਾਹਿਬ ਉਸ ਵੇਲੇ ਲਾਹੌਰ ਵਿੱਚ ਹੀ ਮੁਜੰਗਾਂ ਦੇ ਪਾਸ ਰਹਿੰਦੇ ਸੇ, ਜਿੱਥੇ ਹੁਣ ਛੇਵੀਂ ਪਾਤਸ਼ਹੀ ਦਾ ਮਕਾਨ ਬਣਿਆਹੋਇਆ ਹੈ, ਉੱਥੇ ਗੁਰਾਂ ਦੀ ਬਾਣੀਨੂੰ ਸੁਣਕੇ ਉਸ ਨੇ ਉਹ ਬਾਣੀ ਯਾਦ ਕੀਤੀ ਕਿਉਂਕਿ ਉਹ ਮੀਆਂਮੀਰ ਸਾਹਿਬ ਦੀ ਸੇਵਕਾਨੀ ਤੇ ਭਗਤਿ ਵਾਲੀ ਸੀ, ਅਤੇ ਗੁਰਾਂ ਦੇ ਨਾਲ ਕਾਜ਼ੀ ਵਿਰੋਧ ਰੱਖਦਾ ਸਾ। ਉਸਨੇ ਲੜਕੀ ਨੂੰ ਕਿਹਾ ਕਿ ਤੂੰ ਹਿੰਦੂਆਂ ਦੀ ਬਾਣੀ ਨਾ ਪੜ੍ਹਿਆ ਕਰ,ਉਸ ਨੇ ਇਸ ਬਾਤ ਨੂੰ ਨਾ ਮੰਨਿਆਂ । ਓੜਕ ਨੂੰ ਕਾਜ਼ੀ ਨੇ ਉਸ ਨੂੰ ਮਰਵਾਨਾ ਚਾਹਿਆ ਤਾਂ ਉਹ ਭੱਜ ਕੇ ਮੀਆਂਮੀਰ

ਸਾਹਿਬ ਕੋਲ ਜਾ ਲੁਕੀ । ਮੀਆਂਮੀਰ ਸਾਹਿਬ ਨੇ ਗੁਰੂ ਹਰਗੁਬਿੰਦ ਜੀ ਦੇ ਹਵਾਲੇ ਕੀਤੀ । ਗੁਰੂ ਹਰਗੁਬਿੰਦ ਜੀ ਉਸਨੂੰ ਨਾਲਲੈ ਗਏਤੇਕੌਲਾਂਦੀ ਢਾਬ ਉੱਤੇ ਉਸਨੂੰ ਰਹਿਣ ਦੀ ਆਗਜ਼ਾ ਦਿੱਤੀਤੇ ਅੰਣ ਪਾਣੀਆਪ ਦੇਂਦੇਰਹੇ। ਇੱਕ ਦਿਨ ਗੁਰਾਂ ਦੇ ਮਹਿਲਾਂ ਵਿੱਚ ਜਾਕੇ ਉਨ੍ਹਾਂ ਦੇ ਲੜਕੇ ਨੂੰ ਦੇਖਕੇ ਕੌਲਾਂ ਨੂੰ ਇਹ ਵਿਚਾਰ ਆਇਆ ਕਿ ਜੇਕਦੇ ਮੇਰੇ ਘਰ ਪੁੱਤ੍ਰ ਹੁੰਦੇ ਤਾਂ ਮੈਂ ਬੀ ਅਨੰਦ ਲੁਟਦੀ। ਇਹ ਸੋਚ ਕੇ ਗੁਰਾਂ ਦੇ ਕੋਲ ਅਰਜ ਕੀਤੀ ਕਿ ਮੇਰੇ ਘਰ ਬੀ ਪੁੱਤ੍ਰ ਹੂੰਦਾ ਤਾਂ ਮੇਰਾ ਨਾਮ ਰਹਿ ਜਾਂਦਾ, ਤਾਂ ਗੁਰਾਂ ਨੇ ਬਹੁਤ ਸਾਰਾ ਧੀਰਜ ਦੇਕੇ ਆਖਿਆ, ਤੈਨੂੰ ਅਜੇਹਾਪੁੱਤ੍ਰ ਦੇਂਦੇਹਾਂ ਕਿ ਜਿਸਦਾ ਕਦੇ ਨਾਸ ਨ ਹੋਵੇ, ਸੋ ਗੁਰੂ ਸਾਹਿਬ ਨੇ ਉਸ ਦੇ ਧਨ ਨਾਲ ਕੌਲਸਰ ਤਾਲ ਬਨਵਾ ਕੇ ਆਗਜ਼ਾ ਕੀਤੀ ਜੋ ਕੋਈ ਕੌਲਸਰ ਦਾ ਇਸ਼ਨਾਨ ਕਰਕੇ ਅੰਮ੍ਰਿਤ ਸਰ ਵਿਖੇ ਨ੍ਹਾਏਗਾ ਸੋਈ ਫਲ ਪਾਏਗਾ। ਇਹ ਤਾਲ ਬਾਬੇ ਬੁੱਢੇ ਦੀ ਮਾਰਫਤ ਲੱਗਾ ਹੈ, ਇਸ ਦੀ ਨੀਂਹ ਸੰਮਤ ੧੬੯੧ ਬਿਕ੍ਰਮੀ ਨੂੰ ਰੱਖੀ ਗਈ ਸੀ ਅਤੇ ੧੬੯੪ ਬਿਕ੍ਰਮੀ ਨੂੰ ਸਮਾਪਤ ਹੋਇਆ ॥

ਕੌਲਾਂ ਦੇ ਪਾਸ ਰਹਿਣ ਕਰਕੇ ਲੋਕ ਇਨ੍ਹਾਂ ਦੀ ਨਿੰਦਿਆ ਕਰਨ ਲੱਗੇ ਤਦ ਭਾਈ ਗੁਰਦਾਸ ਜੀ, ਨੇ

ਇਨ੍ਹਾਂ ਨੂੰ ਕਹਿਕੇ ਕੌਲਾਂ ਨੂੰ ਤਾਂ ਕਰਤਾਰਪੁਰ ਭੇਜ ਦਿੱਤਾ ਅਤੇ ਗੁਰਾਂ ਕੋਲੋਂ ਪੰਜ ਸੌ ਰੁਪੈਯਾ ਲੈਕੇ ਇੱਕ ਤਾਲ ਲੁਵਾਯਾ। ਗੁਰਾਂ ਨੂੰ ਬਿਬੇਕ ਸੁਨਾਕ ਜੋ ਰੁਪੈਆ ਲੈਕੇ ਤਾਲ ਲੁਵਾਯਾ ਸੀ, ਇਸ ਲਈ ਇਸ ਤਾਲ ਦਾ ਨਾਮ ਬਿਬੇਕਸਰ ਰੱਖਿਆ ਗਿਆ। ਫੇਰ ਰਣਜੀਤ ਸਿੰਘ ਮਹਾਰਾਜੇ ਦੇ ਸਮਯ ਵਿੱਚ ਇੱਕ ਖੱਤ੍ਰੀ ਨੇ ਜਿਸਦਾ ਨਾਮ ਬਾਸ਼ੀ ਮੱਲ ਸੀ ਲੋਹਗੜ ਦੇ ਬਾਹਰ ਇੱਕ ਤਾਲ ਲੁਵਾਕੇ ਉਸਦਾ ਨਾਮ ਦੁਰਗਿਆਨਾ ਰੱਖਿਆ॥

ਹੁਣ ਸਰਕਾਰ ਅੰਗ੍ਰੇਜ਼ੀ ਦੀ ਕ੍ਰਿਪਾ ਨਾਲ ਅੰਮ੍ਰਿਤ-ਸਰ ਵਿੱਚ ਵੱਡੀ ਰੌਣਕ ਹੈ ਪਰਜਾ ਸਭ ਪ੍ਰਸੰਨ ਹੈ ਵੱਡੇ ਵੱਡੇ ਮਹਲ ਤੇ ਮਾੜੀਆਂ ਪੈਂਦੀਆਂ ਰਹਿੰਦੀਆਂ ਹਨ, ਰੇਲ ਦੇ ਕਾਰਨ ਵਣਜ ਬਿਪਾਰ ਦਾ ਕੋਈ ਓੜਕ ਨਹੀਂ, ਪੁਰਾਨਾ ਜੇਲਖਾਨਾ ਢਾਹ ਕੇ ਉਸ ਜਗ੍ਹਾ ਪੁਰ ਬੜਾ ਚੌੜਾ ਤੇ ਸੁਥਰਾ ਬਜਾਰ ਪੈ ਗਿਆ ਹੈ, ਤੇ ਇੱਕ ਦਰਵਾਜ਼ਾ ਸ਼ਹਿਰ ਦਾ ਉੱਧਰੋਂ ਨਵਾਂ ਕੱਢਿਆ ਗਿਆਹੈ, ਸ਼ਹਿਰ ਵਾਸਤੇ ਸਫਾ ਤੇ ਪਾਚਨ ਜਲ ਦਾ ਤਲਾ ਤੇ ਬੰਬੇ ਲਗ ਗਏ ਹਨ। ਦਰਬਾਰ ਸਾਹਿਬ ਦੀ ਵੱਡੀ ਪਰਕਰਮਾਂ ਵਿੱਚ ਸਾਰੇ ਸੰਖ ਮਰਮਰ ਦਾ ਫਰਸ਼ ਲੱਗ

ਗਿਆ ਹੈ ਅਤੇ ਬਿਜਲੀ ਦੀ ਰੋਸ਼ਨੀ ਹੁੰਦੀ ਹੈ। ਕਾਲਿਜ ਤੇ ਮਦਰਸਿਆਂ ਕਰਕੇ ਲੋਕਾਂ ਨੂੰ ਵਿੱਦਯਾ ਮਿਲਦੀ ਤੇ ਉਨ੍ਹਾਂ ਦੀ ਬੁੱਧਿ ਵਧ ਰਹੀ ਹੈ॥

---

